੧ ਓ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਹਾਇ ॥

# ਅਰਦਾਸ

ਜਾਹੀਂ ਕੁਲਿ ਤੇ ਪ੍ਰਗਟ ਹੋ ਤਾਹੀ ਕੁਲਿ ਕੋ ਨਾਮ ।
ਪੁਨ ਦ੍ਵਾਦਸ ਗੁਰਿੰਦ ਕੋ. ਮੇਰੀ ਹੈ ਪ੍ਰਨਾਮ ॥
ਸਤਿਗੁਰ ਦਾਨ ਦਿਆਲ ਤੂੰ ਬਖਸ ਦੇਹੁ ਭੰਡਾਰ ।
ਦੇਹ ਕੰਵਲ ਨੂੰ ਦਾਨ ਇਹ ਬ੍ਰਹਮ ਗਿਆਨ ਵਿਚਾਰ ॥
ਗਿਆਨ ਅੰਜਨ ਗੁਰ ਦੀਆ ਅਗਿਆਨ ਅੰਧੇਰ ਬਿਨਾਸ।
ਹਰਿ ਕ੍ਰਿਪਾ ਤੇ ਸੰਤ ਭੇਟਿਆ ਨਾਨਕ ਮਨ ਪ੍ਰਗਾਸ ॥

ਪ੍ਰਕਾਸ਼ਕ—ਪੀ. ਸ. ਕੰਵਲ ਨੈਰੋਬੀ, ਅਫ਼ਰੀਕਾ ।
ਪ੍ਰਿੰਟਰ—ਨੈਸ਼ਨਲ ਪ੍ਰਿੰਟਿੰਗ ਪ੍ਰੈਸ, ਪਟਿਆਲਾ (ਪੰਜਾਬ) ਇੰਡੀਆ ।

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ



# ਅਵਿਤਰਣਕਾ

੧.

ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਮਹਾਂ ਨਿਰਵਾਣ ਪਦ ਪ੍ਰਾਪਤੀ ਪਸਚਾਤ ਤੇ ਸ੍ਰੀ ਹਜ਼ੂਰ ਮਹਾਰਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਿਸ਼ੀਨੀ ਸਮੇਂ ਜਿਥੇ ਭਾਰਤ ਦੇ ਕੋਨੇ-ਕੋਨੇ ਤੋਂ ਗੁਰਸਿੱਖ ਪਧਾਰੇ ਸਨ, ਓਥੇ ਬਹੁਤ ਸਾਰੇ ਗੈਰ-ਦੇਸ਼ ਭਾਵ ਵਿਦੇਸ਼ ਥਾਈਲੈਂਡ, ਸ਼ਿਆਮ, ਬਰਮਾ, ਕੈਨੇਡਾ, ਜਾਪਾਨ, ਅਫਰੀਕਾ, ਪਾਕਿਸਤਾਨ, ਅਫਗਾਨਿਸਤਾਨ ਤੋਂ ਵੀ ਗੁਰਸਿੱਖ ਭੌਰ ਪ੍ਰੀਤਮ ਸ਼ਮਾਂ ਦੀ ਜਗਦੀ ਜੋਤਿ ਨਿਹਾਰਨ ਆਏ ਸਨ ਓਨਾਂ ਵਿੱਚੋਂ ਸ੍ਰੀ ਭੁਮਣ ਸਿੰਘ ਜੀ ਕੰਵਲ ਵੀ ਇਕ ਸਨ।

ਉਨ੍ਹਾਂ ਦਿਨਾਂ ਵਿੱਚ ਹੀ ਲੁਧਿਆਣੇ ਵਿੱਚ ਕੇਂਦਰੀ ਲਿਖਾਰੀ ਸਭਾ ਦੀ ਕਾਨਫ੍ਰੰਸ ਸੀ। ਮੈਂ ਕੰਵਲ ਜੀ ਨੂੰ, ਓਥੇ ਬੋਲਣ ਲਈ ਕਿਹਾ, ਕੰਵਲ ਜੀ ਬੋਲੇ, ਸਾਹਿੱਤਕ ਵਿਸ਼ੇ ਤੇ ਅਧਿਕਾਰ ਪੂਰਵਕ ਬੋਲੇ। ਇਸ ਤੋਂ ਪਹਿਲਾਂ ਮੈਂ ਆਪ ਜੀ ਤੋਂ ਅਪ੍ਰਚਿਤ ਹੀ ਸਾਂ। ਓਥੇ ਬੋਲਦਿਆਂ ਸੁਣਕੇ ਮੈਂ ਅੰਦਾਜ਼ ਕਰ ਲਿਆ ਸੀ ਕਿ ਸ੍ਰੀ ਕੰਵਲ ਜੀ ਸਾਹਿੱਤਕ ਸ੍ਰੋਵਰ ਦੇ ਹੀ ਕੰਵਲ ਅਤੇ ਸਾਡੇ ਸਾਹਿਤਕ ਧੂਣੇ ਦੇ ਹੀ ਸਾਧ ਹਨ।

ਜੋ ਆਦਮੀ ਸੈਂਕੜੇ ਦੰਮ ਖਰਚਕੇ ਕੇਵਲ ਪ੍ਰੀਤਮ ਪਿਆਰ ਦੇ ਅੰਤਮ ਦਰਸ਼ਨ ਤੋਂ ਪ੍ਰੇਰਤ ਹੋ ਕੇ ਆਏ ਉਸ ਵਿੱਚ ਪ੍ਰੀਤ ਦੀ ਚਿਣਗ, ਮੁਹੱਬਤ ਦੀ ਚਿਣਗਾਰੀ ਕਿਸੇ ਨਾ ਕਿਸੇ ਕੋਨੇ ਅਵੱਸ਼ ਹੀ ਧੁਖਦੀ ਪਈ ਹੋਵੇਗੀ।

ਤਦ ਮੈਂ ਆਪ ਜੀ ਦਾ ਪ੍ਰਚਯ ਪ੍ਰਾਪਤ ਕੀਤਾ।

ਕੰਵਲ ਜੀ ਢੇਸੀਆਂ ਕਾਨ੍ਹਾਂ ਜ਼ਿਲਾ ਜਲੰਧਰ, ਸਰਦਾਰ ਬਤਨ ਸਿੰਘ ਜੀ ਦੇ ਹੋਣਹਾਰ ਸਪੁਤ੍ਰ ਹਨ। ਫੀਰੋਜ਼ਪੁਰ ਨਿਵਾਸ 'ਸਮੇਂ' ਆਪਣੇ ਮਾਮਾ ਬਸੰਤ ਸਿੰਘ ਜੀ, ਜੋ ਪੂਰਨ ਨਾਮਧਾਰੀ ਗੁਰਮੁਖ ਗੁਰਸਿੱਖ ਸਨ, ਦੇ ਨਾਲ ਸ੍ਰੀ ਭੈਣੀ ਸਾਹਿਬ ਜਾ ਕੇ ਦਰਸ਼ਨ ਕਰਦੇ ਰਹੇ। ਪ੍ਰੇਮ ਤਪੱਸਵੀ ਸੰਤ ਖੇਮ ਸਿੰਘ ਜੀ ਸੂਬਾ ਤੋਂ ਭਜਨ ਪੁਛਕੇ ਅੰਮ੍ਰਿਤ ਪਾਨ ਕੀਤਾ। ਫਾਰਸੀ ਦੀ ਲਗਨ, ਮੁਣਸ਼ੀ ਮੰਗਲ ਸਿੰਘ ਜੀ, ਜੋ ਚੀਫ ਖਾਲਸਾ ਦੇ ਗੜ੍ਹ, ਖਾਲਸਾ ਕਾਲਜ ਵਿੱਚ ਫ਼ਾਰਸੀ ਦੇ ਟੀਚਰ ਸਨ ਅਤੇ ਚੀਫ ਖਾਲਸਾ ਦੀਵਾਨ ਦੇ ਸਤੰਭ ਮੰਨੇ ਜਾਂਦੇ ਸਨ, ਜਿੰਨ੍ਹਾਂ ਨੇ 'ਜ਼ਫਰ ਨਾਮਹ' ਦਾ ਪੰਜਾਬੀ ਵਿੱਚ ਟੀਕਾ ਵੀ ਕੀਤਾ ਸੀ, *ਤੋਂ ਲਗੀ ਜਿਸ ਤੋਂ ਫ਼ਾਰਸੀ ਉਨ੍ਹਾਂ ਤੋਂ ਪੜ੍ਹੀ।

---

* ਇਸ ਟੀਕੇ ਦੇ ਕਈ ਸੰਸਕਰਣ ਭਾਵ ਐਡੀਸ਼ਨ ਨਿਕਲ ਚੁਕੇ ਹਨ। ਚੀਫ ਖਾਲਸਾ ਦੀਵਾਨ ਕਿਉਂਕਿ ਅੰਗ੍ਰੇਜ਼ ਦਾ ਬਹੁਤ ਹਰਮਨ ਪਿਆਰਾ ਸੀ। ਉਹ ਅੰਗ੍ਰੇਜ਼ ਨੂੰ ਟੋਪੀ ਵਾਲਾ ਸਿੱਖ, ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਦੇ ਹੁਕਮ ਨਾਲ ਆਇਆ ਆਖ ਪ੍ਰਚਾਰ ਕੀਤਾ ਕਰਦਾ। ਉਸ ਦਾ ਅਸਰ ਮੰਗਲ ਸਿੰਘ ਜੀ ਹੋਰਾਂ ਤੇ ਪੈਣਾ ਹੀ ਸੀ, ਜਦ ਕਿ ਆਪ ਦੀਵਾਨ ਦੇ ਮੁਲਾਜ਼ਮ ਸਨ। ਜ਼ਫਰ ਨਾਮਹ ਦੀ ਦਸਵੀਂ ਹਕਾਯਤ ਦੀ ਸਮਾਪਤੀ ਤੇ ਇਕ ਸ਼ਿਯਰ ਆਉਂਦਾ ਹੈ :–

"ਬਿਦਿਹ ਸਕੀਆ ਸਬਜ਼ ਰੰਗੋ ਫਰੰਗ।
ਕਿ ਵਰਤੇ ਬਕਾਰਸਤ ਅਜ਼ ਰੋਜ਼ ਜੰਗ।"

ਬਿਦਿਹ-ਦੇਹ, ਸਾਕੀ–ਹੇ ਪੀਲੌਣ ਵਾਲੇ, ਸਬਜ਼ ਰੰਗੋ ਫਰੰਗ– ਫਰੰਗੀਆਂ ਦੀ ਜਿੱਤ, ਕਿ–ਜੋ, ਵਕਤੇ–ਇਸ ਸਮੇਂ, ਬਕਾਰਸਤ–ਲੋੜ ਹੈ, ਅਜ਼ ਰੋਜ਼-ਦਿਨ, ਜੰਗ–ਜੁਧ।

ਭਾਵ–ਹੇ ਸਤਿਗੁਰੋ ਫਰੰਗੀਆਂ (ਅੰਗ੍ਰੇਜ਼) ਦੀ ਜਿੱਤ ਦਿਵਾਵੋ, ਜੋ ਜੁਧ ਦੇ ਦਿਨ ਤੇ ਇਸ ਸਮੇਂ ਲੋੜ ਹੈ। ਅਰਥਾਤ ਹੇ ਵਾਹਿਗੁਰੂ ਇਹ☞

ਫੀਰੋਜ਼ਪੁਰ ਗਿਆਨੀ ਦੀ ਪ੍ਰੀਖਯਾ ਵਿੱਚ ਉਤੀਰਣ ਹੋਏ। ਵੇਦਾਂਤ ਦੀ ਕੁਝ ਘੋਖ, ਪੰਡਤ ਈਸ਼ਰ ਸਿੰਘ ਜੀ ਨਿਰਮਲੇ ਸੰਤ ਤੋਂ ਕੀਤੀ। ਅਫਰੀਕਾ ਵਿੱਚ ਘੜੀ ਸਾਜ਼ੀ, ਫੋਟੋਗ੍ਰਾਫੀ, ਸਾਈਕਲ, ਗ੍ਰਾਮੋਫੋਨ ਆਦਿ ਦਾ ਵਾਪਾਰ ਬੜੀ ਸਫਲਤਾ ਨਾਲ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੂਜੇ ਅਫਰੀਕਨ ਦੌਰੇ ਸਮੇਂ, ਹਜ਼ੂਰ ਦੇ ਦਰਸ਼ਨ ਤੋਂ ਪ੍ਰਭਾਵਤ ਹੋਏ। ਜੀਵਨ ਵਿੱਚ ਮਹਾਨ ਪਲਟਾ ਆਇਆ। ੧੯੫੫ ਈ. ਤੋਂ ਕਾਫੀ ਚਿਰ ਨਾਮਧਾਰੀ ਸੰਗਤ ਅਫਰੀਕਾ ਦੇ ਮਹਾਂ-ਮੰਤ੍ਰੀ ਰਹੇ। ਸੰਗਤ ਦੀ ਸੇਵਾ ਕਰਦਿਆਂ ਜ਼ਾਤੀ ਨੁਕਸਾਨ ਵੀ ਉਠਾਇਆ। ਪਰ ਸਿੱਖੀ ਸਿਦਕ ਤੇ ਸਤਿਗੁਰੂ ਪਿਆਰ ਵਿੱਚ ਕੋਈ ਜ਼ਰਾ ਮਾਸਾ ਵੀ ਅੰਤਰ ਨ ਆਇਆ। 'ਆਨੰਦ ਵਿਆਹ' ਨਾਂ ਦੀ ਪੁਸਤਕਾ ਸ੍ਰੀ ਕੰਵਲ ਜੀ ਦੇ ਨਿਜੀ ਅਧਿਐਨ ਦਾ ਸਿਟਾ ਹੈ ਜੋ ਉਨ੍ਹਾਂ ਆਪਣੇ ਸਯੋਗ ਸਪੁਤ੍ਰ ਸ੍ਰੀ ਹਰਿਜਿੰਦਰ ਸਿੰਘ ਜੀ ਦੇ

---

ਮਲੇਛ ਰਾਜ ਦੂਰ ਹੋ ਜਾਵੇ ਅਤੇ ਫਰੰਗੀ ਜੋ ਸਾਡੇ ਵਿਖੇ ਪ੍ਰੇਮ ਕਰਦੇ ਹਨ, ਉਨ੍ਹਾਂ ਦਾ ਰਾਜ ਹੋ ਜਾਵੇ ਕਿਉਂ ਜੋ ਅਜਿਹੇ ਅਨਿਆਈ ਜੁਧਾਂ ਵਿੱਚ ਉਨ੍ਹਾਂ ਦੀ ਲੋੜ ਹੈ।

ਧਿਆਨ ਯੋਗ—ਹੇ ਔਰੰਗੇ ਏਨਾਂ ਹੰਕਾਰ ਨ ਕਰ, ਵੇਖ ਜਿੰਨ੍ਹਾਂ ਨੂੰ ਘਰੋਂ ਬਾਹਰੋਂ ਕੱਢ ਦਿੱਤਾ ਸੀ ਅਜਿਹੇ ਕਲੇਸ਼ ਉਠਾਕੇ ਫੇਰ ਵਾਹਿਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਨੂੰ ਭੀ ਰਾਜ ਮਿਲ ਗਿਆ ਅਤੇ ਦੇਸੋਂ ਕੱਢਣ ਵਾਲੇ ਮਾਰੇ ਵੱਢੇ ਗਏ। ਇਉਂ ਹੀ ਤੇਰਾ ਰਾਜ ਵੀ ਨਸ਼ਟ ਹੋਣ ਉਤੇ ਹੈ ਅਤੇ ਅਸੀਂ ਹੁਣ ਫਰੰਗੀਆਂ ਦੀ ਜਿੱਤ ਦਾ ਅਰਦਾਸਾ ਸੋਧ ਦਿਤਾ ਹੈ ॥੧੦॥

(ਜ਼ਫਰ ਨਾਮਹ ਸਟੀਕ, ਮੁਣਸ਼ੀ ਮੰਗਲ ਸਿੰਘ ਜੀ ਹੈਡ ਪਰਸ਼ੀਅਨ ਟੀਚਰ ਖਾਲਸਾ ਕਾਲਜ ਅੰਮ੍ਰਿਤਸਰ ਪੰਨਾ ੨੧੬ ਹਕਾਯਤ ਦਸਵੀਂ ਐਡੀਸ਼ਨ ਦੂਜੀ)

ਇਸ ਸ਼ਿਯਰ ਦਾ ਸਹੀ ਅਰਥ ਜੋ ਦੂਜੇ ਟੀਕਾਕਾਰ ਸਰਦਾਰ ਨਾਰਾਇਣ ਸਿੰਘ ਜੀ ਫਲੌਰੀ ਆਦਿ ਨੇ ਕੀਤਾ ਹੈ, ਉਸ ਵਿੱਚ

'ਆਨੰਦ ਵਿਆਹ' ਸਮੇਂ ਸੰਗਤ ਦੀ ਭੇਟ ਸਰੂਪ, ਬੋਲਣ ਸੁਟੀ ਹੈ। ਸ੍ਰੀ ਕੰਵਲ ਜੀ ਦਾ ਇਹ ਪ੍ਰਯਾਸ ਬਹੁਤ ਹੀ ਸਲਾਹੁਣ ਯੋਗ ਹੈ। ਉਹ ਸਜਣ ਭਾਰਤੀ ਖਾਸ ਕਰ ਪੰਜਾਬੀ ਜੋ ਅਜਿਹੀ ਬੇ ਖੁਦੀ ਦੇ ਜ਼ਮਾਨੇ ਹੋਰ ਫਜ਼ੂਲ ਨੱਕ ਰੱਖਣੀ ਦੇ ਖਿਆਲ ਨਾਲ 'ਆਤਿਸ਼ ਬਾਜ਼ੀ' 'ਮੰਗਲ-ਮੁਖੀ' ਦਾ ਨਾਚ ਗਾਣਾਂ 'ਗਿੱਧਾ' 'ਭੰਗੜਾ' 'ਸੋਟ' 'ਸ਼ਰਾਬ' ਆਦਿ ਦੇ ਅਨਹੋਣੇ ਕੰਮਾਂ ਵਿੱਚ ਘਰ ਫੂਕ ਤਮਾਸ਼ਾ ਵੇਖਣ ਲਈ ਪੈਸਾ ਬਰਬਾਦ ਕਰਦੇ 'ਘਾਟੇ

---

ਫਰੰਗੀਆਂ ਦੀ ਜਿੱਤ ਦਾ ਉਕਾ ਹੀ ਕੋਈ ਜ਼ਿਕਰ ਨਹੀਂ। ਉਨ੍ਹਾਂ ਬਹੁਤ ਸਾਫ ਲਿਖਿਆ ਹੈ :-

"ਹੇ ਸੁਖੱਈਆ ਹਰੇ ਰੰਗ ਦਾ ਪਿਆਲਾ ਦੇਹ।
ਜੋ ਲੜਾਈ ਦੇ ਸਮੇਂ ਲੋੜੀਂਦਾ ਹੈ।"

ਹੇ ਬਾਦਸ਼ਾਹ ਦੇਖ ਪ੍ਰਭੂ ਚਾਹੇ ਤਾਂ ਛੋਟਿਆਂ ਨੂੰ ਵੱਡੇ ਕਰ ਦੇਵੇ ਜਿਵੇਂ ਇਸ ਉਪਰਲੀ ਵਾਰਤਾ ਵਿੱਚ ਪ੍ਰਗਟ ਹੈ। (ਜਫਰ ਨਾਮਹ ਸਟੀਕ ਕ੍ਰਿਤ ਨਾਰਾਇਣ ਸਿੰਘ ਜੀ ਫਲੌਰ ਐਡੀਸ਼ਨ ੩ ਪੰਨਾ ੧੩੮ ਐਡੀਸ਼ਨ ੪)

ਫਰੰਗੀਆਂ ਦੀ ਜਿੱਤ ਦਾ ਅਰਦਾਸਾ ਖਬਰੇ ਸ੍ਰੀ ਗੁਰੂ ਜੀ ਨੇ ਮੁਣਸ਼ੀ ਮੰਗਲ ਸਿੰਘ ਤੋਂ ਸੁਧਾਇਆ ਸੀ ਉਸ ਸਮੇਂ ਕਿਹੜੀ ਫਰੰਗੀਆਂ ਦੀ ਲੜਾਈ ਸੀ? ਅਤੇ ਉਹ ਕਿਹੜੇ ਫਰੰਗੀ ਸਨ ਜੋ ਗੁਰੂ ਜੀ ਵਿਖੇ ਪ੍ਰੇਮ ਕਰਦੇ ਸਨ?

੨ 'ਬੋਲ ਸੁਟਣਾ' ਸਾਡੇ ਪੰਜਾਬ ਵਿੱਚ ਆਮ ਰਿਵਾਜ ਸੀ ਕਿ ਜੋ ਪੁਤੇ ਤੇ ਸਰਦੇ ਪੁਜਦੇ ਹੋਣ ਤਦ ਉਹ ਉਸ ਪਿੰਡ ਵਿੱਚ ਰੋਜ਼ਾਨਾ ਵਰਤੋਂ ਦੀਆਂ ਚੀਜ਼ਾਂ ਖਾਸ ਕਰ ਭਾਂਡੇ, ਥਾਲ ਥਾਲੀਆਂ, ਗਲਾਸ, ਬਲਟੋਹੇ ਆਦਿ ਆਪਣੇ ਵਲੋਂ ਪਿੰਡ ਦੀ ਪੰਚਾਇਤ ਨੂੰ ਸੰਭਾਲ ਦਿਆ ਕਰਦੇ ਸਨ ਅਤੇ ਜਿਸ ਨੂੰ ਲੋੜ ਪੈਣ ਤੇ ਹਰ ਕੋਈ ਮੁਫਤ ਵਰਤ ਸਕਦਾ ਸੀ। ਇਸ ਨੂੰ 'ਬੋਲ ਸੁਟਣਾਂ' ਕਿਹਾ ਸਕਦੇ ਸਨ।

ਖ਼ੁਦਾ ਤੇ 'ਖ਼ੌਫੇ ਖ਼ੁਦਾ' ਭੁਲਾ ਦੇਂਦੇ ਹਨ ਉਨ੍ਹਾਂ ਨੂੰ ਕੰਵਲ ਜੀ ਦੀ ਇਸ ਸੁਚੱਜੀ ਗੁਰਮਤ-ਭਰਪੂਰ ਕਿਰਤ ਦੀ ਅਗਵਾਈ ਦੇ ਚਰਨ ਚਿੰਨ੍ਹਾਂ ਤੇ ਚਲਣ ਦਾ ਯਤਨ ਕਰਨਾ ਚਾਹੀਦਾ ਹੈ। ਸ੍ਰੀ ਕੰਵਲ ਜੀ ਨੇ ਇਸ ਮੁਖਤਸਰ ਲੇਖ ਵਿੱਚ, ਕੁੱਜੇ ਵਿੱਚ ਸਮੁੰਦਰ ਸਮਾਂ ਵਿਸਟ ਕਰਨ ਦਾ ਯਤਨ ਕਰਦਿਆਂ ਗੁਰਮਤ-ਵਿਵਾਹ ਸਬੰਧੀ ਸਪ੍ਰਮਾਣ, ਸਿੱਖ ਇਤਿਹਾਸ ਗੁਰਬਾਣੀ ਆਧਾਰਿਤ ਵਿਗਿਆਨਕ ਢੰਗ ਨਾਲ,ਇਹ ਦੱਸਣਾ ਚਾਹਿਆ ਹੈ ਕਿ ਇਸ 'ਗੁਰਮਤ ਵਿਆਹ' ਦੀ ਪ੍ਰਾਰੰਭਤਾ ਦਾ ਪਿਛੋਕੜ 'ਬੈ-ਗਰਾਊਂਡ' ਕੀ ਹੈ ਤੇ ਅਸਲੀਅਤ ਕਿਵੇਂ ਹੈ ਤੇ ਕੀ ਹੈ? ਜਿਸ ਵਿੱਚ ਕੰਵਲ ਜੀ ਨੂੰ ਕਾਫੀ ਸਫਲਤਾ ਪ੍ਰਾਪਤ ਹੋਈ ਹੈ।

## ੨.

ਇਹ ਗੱਲ ਇਤਿਹਾਸ ਪ੍ਰਮਾਣ ਅਧਾਰਿਤ ਨਿਰਬਿਵਾਦ ਹੈ ਕਿ 'ਆਨੰਦ ਵਿਆਹ' ਦੀ ਗੁਰਮਤ ਮਰਯਾਦਾ ਪ੍ਰਚੱਲਤ ਕਰਨ ਵਾਲੇ ਕੇਵਲ ਤੇ ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਸ਼ਾਹ ਬਾਵੀ ਵੰਸ਼ ਅਵਤੰਸ਼ ਹੀ ਸਨ। ਬਾਕੀ ਸਿੱਖਾਂ ਦੀ ਗੱਲ ਤੇ ਕਿਤੇ ਰਹੀ ਗੁਰੂਆਂ ਵਿੱਚੋਂ ਵੀ ਕਿਸੇ ਦਾ ਆਨੰਦ ਹੋਇਆ ਹੋਵੇ ਇਹ ਗਲ ਸਿੱਖ ਇਤਿਹਾਸ ਉਕਾ ਹੀ ਨਹੀਂ ਦਸ ਰਿਹਾ। ਸਭਨਾਂ ਦੇ ਵੈਦਕ ਰੀਤੀ ਨਾਲ ਫੇਰੇ ਹੀ ਹੋਏ ਸਨ। ਸ੍ਰੀ ਸਤਿਗੁਰੂ ਨਾਨਕ ਨਿਰੰਕਾਰੀ ਤੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੀਕ। ਸੰਕਾ ਸਮਾਧਨਤਾ ਲਈ ਇਸ ਪੁਸਤਕਾ ਵਿੱਚ ਕਾਫ਼ੀ ਕੁਝ ਦਰਸਾਇਆ ਗਿਆ ਹੈ। ਜੋ ਸਜਨ ਵਿਸਥਾਰ ਪੂਰਵਿਕ ਦੇਖਣਾ ਚਾਹੁੰਣ, ਉਹ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਵਾਰਧ ਅਧਿਆਇ ੨੨। ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ੯ ਅੰਸੂ ੬ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਅਧਿਆਇ ੧੦। ਸੂਰਜ ਪ੍ਰਕਾਸ਼ ਰਾਸ ੬ ਅੰਸੂ ੧੨। ਗੁਰ ਪ੍ਰਤਾਪ ਸੂਰਜ ਰਾਸ ੨ ਅੰਸੂ ੨੧ ਗੁਰ ਪ੍ਰਤਾਪ ਸੂਰਜ ਰਾਸ ੨ ਅੰਸੂ

੨੮। ਗੁਰ ਪ੍ਰਤਾਪ ਸੂਰਜ ਰਾਸ ੮ ਅੰਸੂ ੬। ਗੁਰ ਬਿਲਾਸ ਰਚਿਤ ਮਹੰਤ, ਸੁਮੇਰ ਸਿੰਘ ਪਟਣਾ। 'ਖਾਲਸਾ ਸੁਧਾਰ ਤਰੂ' ਸੈਂਚੀ ੪ ਪੰਨਾ ੪੦੯। ਖਾਲਸਾ ਅਖਬਾਰ ਲਹੌਰ ੧੩ ਦਸੰਬਰ ੧੯੦੩–੧੯੦੯। ਖਾਲਸਾ ਅਖਬਾਰ ਲਹੌਰ ੮ ਜਨਵਰੀ ੧੯੦੯। ਖਾਲਸਾ ਧਰਮ ਦੀਪਕ ਬਟਾਲਾ ਆਦਿ ਵੇਖ ਸਕਦੇ ਹਨ, ਜੋ ਮੇਰੇ ਨਿਜੀ ਪੁਸਤ ਕਾਲਯ ਵਿੱਚ ਵੀ ਸੁਰਖਸ਼ਤ ਹਨ।

ਸਿੱਖ ਇਤਿਹਾਸਕ ਪੁਸਤਕ ਤੇ ਸਾਰੇ ਦੇ ਸਾਰੇ, ਹੀ ਇਹ ਸ਼ਹਾਦਤ ਦੇ ਰਹੇ ਹਨ ਕਿ–ਸ੍ਰੀ ਸਤਿਗੁਰੂ ਨਾਨਕ ਨਿਰੰਕਾਰੀ ਤੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੀਕ ਵੀ 'ਆਨੰਦ ਵਿਆਹ' ਦੀ ਰਸਮ ਅਪ੍ਰਚਲਤ ਹੀ ਸੀ ਤੇ ਰਹੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਨੰਦ ਵਿਆਹ ਦੀ ਇਹ ਗੁਰਮਤ ਪੂਰਨ ਮਰਯਾਦਾ ਪਿੰਡ ਖੋਟੇ ਥਾਣਾਂ ਬਾਘਾ ਪੁਰਾਣਾ, ਜ਼ਲਾ ਫੀਰੋਜ਼ਪੁਰ ਵਿੱਚ ਸਰਵ ਪ੍ਰਿਥਮ ੪ ਜੂਨ ੧੮੬੩ ਈਸਵੀ ਜਿਸ ਨੂੰ ਅਜ ਕੋਈ ਸੌ ਸਾਲ ਤੇ ੬–੭ ਮਹੀਨੇ ਹੀ ਗੁਜਰੇ ਹਨ, ਜਿਸ ਦੀ ਸ਼ਾਨਦਾਰ ਸ਼ਤਾਬਦੀ ਸ੍ਰੀ ੧੦੮ ਹਜ਼ੂਰ ਮਹਾਨ ਪ੍ਰਤਾਪੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਭਰਥ ਸਮਾਨ ਆਗਿਆਕਾਰੀ ਤੇ ਲਛਮਣ ਜਿਹੇ ਸ਼ਰਧਾਲੂ ਛੋਟੇ ਭਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਸਮੁੱਚੇ ਨਾਮਧਾਰੀ ਪੰਥ ਨੇ ਸੰਮਿਲਤ ਹੋ ਕੇ ੧੫੫ ਅਨੰਦ ਕਾਰਜ ਕਰਕੇ ੪ ਜੂਨ ੧੯੬੩ ਈ. ਨੂੰ ਉਸੇ ਪਿੰਡ ਖੋਟੇ ਉਸੇ ਸਥਾਨ ਉਸੇ ਘਰ ਵਿੱਚ ਉਸ ਯਾਦ ਨੂੰ ਮੁੜ ਤਾਜਾ ਕਰਦਿਆਂ ਉਤਸ਼ਾਹ ਤੇ ਉਦਾਰਤਾ ਨਾਲ ਸੰਪੂਰਣ ਕੀਤੀ ਹੈ।

### ੩.

ਇਸ ਰਸਮ ਨੂੰ ਪ੍ਰਚੱਲਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਨੂੰ ਬਹੁਤ ਦਿਕਤ ਉਠਾਣੀ ਪਈ ਸੀ। ਕਿਉਂਕਿ ਇਸਦੇ ਪ੍ਰਚੱਲਤ ਕਰਨ ਕਰਕੇ, ਸੋਢੀ, ਬੇਦੀ, ਗੁਰੂ ਅੰਸ਼ ਵੰਸ਼, ਜੋ ਜ਼ਿਲਾ ਫੀਰੋਜ਼ਪੁਰ

ਵਿੱਚ ੧੭੯੫ ਵਿੱਚ ਆ ਵਸੇ ਸਨ ਅਤੇ 'ਕੋਠਾ ਗੁਰੂ' ਪਿੰਡ ਆਬਾਦ ਕਰਕੇ ਸਾਰੇ ਜ਼ਿਲਾ ਫੀਰੋਜ਼ਪੁਰ ਵਿੱਚ ਹੀ ਖਿੰਡ ਪੁੰਡ ਗਏ ਸਨ। ਉਨ੍ਹਾਂ ਤੇ ਬ੍ਰਾਹਮਣਾਂ ਨੇ ਇਸ ਦੀ ਪੁਜ ਕੇ ਮੁਖਾਲਫਤ ਕੀਤੀ ਸੀ। ਬ੍ਰਾਹਮਣ ਤੇ ਇਸ ਦਾ ਵਿਰੋਧ ਕਰਨ ਵਲੋਂ ਹਕ ਬਜਾਨਬ ਸਨ ਕਿਉਂਕਿ 'ਏਤ ਧਾਨ ਖਾਧੇ ਤੇਰਾ ਜਨਮ ਗਇਆ' ਗੁਰਵਾਕ ਅਨੁਸਾਰ ਉਨ੍ਹਾਂ ਦੀ ਤੇ ਆਮਦਨ ਦਾ ਜ਼ਰੀਆ ਮਰਦਾ ਸੀ ਪਰ ਸੋਢੀ ਇਸ ਲਈ ਕਰ ਰਹੇ ਸਨ ਕਿ—ਸਾਡੇ ਵੱਡ ਵਡੇਰੇ ਗੁਰੂਆਂ ਦੀ ਇਹ ਰਸਮ ਨਹੀਂ। ਇਸ ਦਾ ਸਬੂਤ ਤਦ ਮਿਲਿਆ ਜਦ ਟਿਕਾ ਰਿਪੁਦਮਨ ਸਿੰਘ ਨਾਭਾ ਨੇ ਇਹ 'ਬਿਲ' 'ਐਕਟ' ਬਨਾਣ ਲਈ ਵਾਇਸ ਰਾਇਗਲ ਕੌਂਸਲ ਵਿੱਚ ਪਾਸ ਕਰਾਣ ਲਈ ਸੰਮਟ ਕੀਤਾ ਸੀ। ਤਦ ਸੰਨ ੧੯੦੯ ਈ: ਵਿੱਚ ਜਦੋਂ ਸਿੱਖਾਂ ਦੇ ਸਭ ਤੋਂ ਪ੍ਰਤੀਨਿਧ ਮੰਨੇ ਜਾਣ ਵਾਲੇ 'ਚੀਫ ਖਾਲਸਾ ਦੀਵਾਨ' ਨੂੰ ਪੁਛਿਆ ਸੀ, ਤਦ ਉਸ ਦੇ 'ਲਾ ਮੈਂਬਰ' ਭਾਵ ਧਾਰਮਕ ਸਲਾਹਕਾਰ ਸ੍ਰੀ ਅਵਤਾਰ ਸਿੰਘ ਜੀ ਵਹੀਰੀਆਂ, ਜੋ ਸਰ ਬਾਵਾ ਖੇਮ ਸਿੰਘ ਜੀ ਸਾਹਿਬ ਵੇਦੀ, ਜਿਨਾਂ ਬਕੌਲ ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਜੀ ੧੯੦੯ ਦੇ ਅੰਗ੍ਰੇਜ਼ੀ ਦਰਬਾਰ ਵਿੱਚ ਗਜ ਵਜ ਕੇ ਕਿਹਾ ਸੀ ਕਿ—ਮੈਂ ਸਾਰੇ ਸਿਖਾਂ ਦਾ ਗੁਰੂ ਹਾਂ—ਜੋ ਉਨ੍ਹਾਂ ਦੇ ਪ੍ਰਾਈਵੇਟ ਸਕੱਤ੍ਰ ਤੇ ਚੀਫ ਖਾਲਸਾ ਦੀਵਾਨ ਦੇ ਵੀ ਸਕੱਤ੍ਰ ਸਨ, ਉਨ੍ਹਾਂ ਕਿਹਾ ਕਿ—'ਗੁਰੂ ਸਾਹਿਬਾਂ ਦੇ ਖਾਨਦਾਨ ਵਿੱਚ ਕੋਈ ਵੀ ਇਸ ਰੀਤੀ ਨਾਲ ਵਿਵਾਹ ਨਹੀਂ ਹੋਇਆ ਅਥਵਾ ਖਾਲਸਾ ਪੰਥ ਦੇ ਵਿੱਚ ਵਿਚਾਰਵਾਨਾਂ ਇਹ ਰੀਤੀ ਵਰਤੀ ਹੋਵੇ ਸੋ ਇਹ ਦੋਵੇਂ ਗਲਾਂ ਨਹੀਂ ਅਤੇ ਸਾਰੇ ਹਿੰਦ ਦੇ ਲੋਕਾਂ ਹਿੰਦੀਆਂ ਵਿੱਚ ਅਗਲੀ ਦੁਆਲੇ ਹੀ ਵੈਦਕ ਰੀਤੀ ਨਾਲ ਲਾਵਾਂ ਲੈਣ ਦੀ ਰੀਤੀ ਹੈ' (ਖਾਲਸਾ ਸੁਧਾਰ ਤਰੂ ਸੈਂਚੀ ੪ ਪੰਨਾ ੪੦੯।)

ਸਿੰਘ ਸਭਾ ਲਹਿਰ ਦੀ ਭਰ ਜੁਆਨੀ ਸਮੇਂ ਵੀ ਨਾਮਧਾਰੀਆਂ ਤੋਂ ਬਿਨਾਂ ਹੋਰ ਆਮ ਸਿਖਾਂ ਵਿੱਚ ਖ਼ਾਸ ਕਰਕੇ 'ਚੀਫ ਖਾਲਸਾ ਦੀਵਾਨ' ਤੇ 'ਸਿੰਘ ਸਭਾ' ਦੇ ਆਗੂਆਂ ਵਿੱਚ ਵੀ ਆਨੰਦ ਦੀ ਮਰਯਾਦਾ ਪ੍ਰਚੱਲਤ

ਨਹੀਂ ਸੀ। ਸਗੋਂ ਵੈਦਕ ਰੀਤੀ ਨਾਲ ਹੀ ਫੇਰੇ ਹੁੰਦੇ ਸਨ, ਜਿਸ ਦੇ ਸਬੂਤ ਲਈ ਇਹ ਇਕ ਉਦਾਹਰਣ ਹੀ ਕਾਫੀ ਹੈ।

ਸਰਦਾਰ ਜੀਵਨ ਸਿੰਘ ਜੀ ਸੇਵਕ ਅੰਮ੍ਰਿਤਸਰ ਦੇ ਵਸਨੀਕ ਸਿੱਖਾਂ ਵਿੱਚ ਪਹਿਲੇ ਜਰਨਲਿਸਟ ਤੇ ਸਿੰਘ ਸਭਾ ਦੇ ਕਰਤਾ ਧਰਤਾ ਸਨ, ਆਪ ਨੂੰ ਅਜ ਵੀ ਕਈ ਇਕ ਸਿਖ ਜਰਨਲਿਸਟ ਸਰਦਾਰ ਬਖਸ਼ੀਸ਼ ਸਿੰਘ ਜੀ ਸੰਪਾਦਕ ਮੌਜੀ, ਸਰਦਾਰ ਅਵਤਾਰ ਸਿੰਘ ਜੀ ਅਜ਼ਾਦ-ਆਪਣਾ ਜ਼ਰਨਲਿਜ਼ਮ ਦਾ ਉਸਤਾਦ ਮੰਨਦੇ ਹਨ। ਸੇਵਕ ਜੀ ਨੇ ਵਿਵਾਹ ਦੇ ਸਮੇਂ ਕੂਕਿਆਂ ਦੀ ਵੇਖਾ ਵੇਖੀ, ਆਪਣਾ ਵਿਵਾਹ ਆਨੰਦ ਦੀ ਰੀਤੀ ਨਾਲ ਕਰਨ ਲਈ ਆਪਣੇ ਸੌਹੁਰਿਆਂ ਨੂੰ ਕਿਹਾ। ਬਸ ਇਹ ਸੁਣਕੇ ਉਨ੍ਹਾਂ ਕੁੜੀ ਦੇਣ ਤੋਂ ਹੀ ਜਵਾਬ ਦੇ ਦਿਤਾ। ਜਦ ਬਹੁਤ ਮਿੰਨਤਾਂ ਤਰਲੇ ਕੀਤੇ ਗਏ ਤਦ ਲੜਕੀ ਦੇਣ ਤੇ ਇਸ ਸ਼ਰਤ ਤੇ ਰਾਜ਼ੀ ਹੋਏ ਜਦ ਉਨ੍ਹਾਂ ਇਹ ਲਿਖਤੀ ਮਾਫੀ ਨਾਮਾ ਪੇਸ਼ ਕੀਤਾ—'ਬ ਖਿਦਮਤ ਜਨਾਬ ਕਿਬਲਾ ਗਾਹ ਸਾਹਿਬ ਭਾਈ ਠਾਕਰ ਸਿੰਘ ਜੀ ਸਾਹਿਬ। ਬਾਦ ਫਤਹ ਸ੍ਰੀ ਵਾਹਿਗੁਰੂ ਜੀ ਦੀ- ਅਰਜ਼ ਖਿਦਮਤ ਸਰੀਫ ਮੈਂ ਕਰਤਾ ਹੂੰ, ਵੁਹ ਕਿ ਜਰ ਵਕਤ ਸ਼ਾਦੀ ਕੇ ਚੰਦ ਅਮੂਰ ਨਾ ਸ਼ਾਇਸਤਾ ਜੋ ਮਰਦਮਾਂ ਹਮਰਾਹੀ ਮੇਰੇ 'ਸਿੰਘ ਸਭਾ' ਕੇ ਆਏ ਥੇ, ਕਾਬਿਲ ਮੁਆਫੀ ਹੈ ਕਿਉਂਕਿ ਇਸ ਖਾਤਰ ਮੈਂ ਇਕਰਾਰ ਕਰਤਾ ਹੂੰ ਜੋ ਕੁਛ ਰਸਮ ਰਸੂਮ ਕਦੀਮਾਨਾ ਵਾ ਬਜੁਰਗਾਨਾਂ ਤਰੀਕਾ ਮੇਂ ਹੈਂ ਵੋਹ ਬ ਮੂਜਬ ਮਨਸ਼ਾ ਆਪ ਕੇ ਮਨਜੂਰ ਕਹੂੰਗਾ ਔਰ ਆਪ ਕੀ ਅਹਲੀਆ ਸੇ ਭੀ ਸਚੇ ਦਿਲ ਸੇ ਮਾਫੀ ਮਾਂਗਤਾ ਹੂੰ। ਲੇਕਿਨ ਯੇਹ ਜਰੂਰੀ ਹੈ ਕਿ ਬਰਾਤ ਲਾਵਾਂ ਵਗੀ ਵਗੈਰਾ ਕੀ ਤਮਾਮ ਰਸਮ ਰਸੂਮਾਤ ਅਜ ਰਾਤ ਕੋ ਹੋ ਜਾਣੀ ਚਾਹੀਏ। ਆਪ ਕਾ ਦਾਸ ਬੰਦਾ ਜੀਵਨ ਸਿੰਘ ਮੁਵਰਖਾ ੧੩ ਦਸੰਬਰ ੧੯੦੩ ਈਸਵੀ। (ਵੇਖੋ ਖਾਲਸਾ ਅਖਬਾਰ ਲਹੌਰ ੮ ਜਨਵਰੀ ੧੯੦੪)

ਇਹ ਉਸ ਸਮੇਂ ਦੀਆਂ ਗਲਾਂ ਹਨ ਜਦ ਸਿੰਘ ਸਭਾ ਦਾ ਜੋਰ ਸੀ। ਜਦ ਕਿ ਦੋਵੇਂ ਪਾਸੇ ਧੇਤੇ ਪੁਤੇਤੇ ਸਿੰਘ ਸਭਾ ਨਾਲ ਸਬੰਧਤ ਸਨ।

ਭਾਈ ਜੀਵਨ ਸਿੰਘ ਮਾਮੂਲੀ ਸਜਨ ਨਹੀਂ ਸਨ ਸਗੋਂ ਬੀਬੀ ਹਰਨਾਮ ਕੌਰ ਜੀ ਨਾਭਾ ਦੇ ਪਿਤਾ ਸਰਦਾਰ ਬਹਾਦਰ ਭਾਈ ਕਾਨ ਸਿੰਘ ਜੀ ਦੇ ਸਮਧੀ ਸਨ।

## ੪.

ਇਹ ਗਲ ਸੂਰਜ ਵਾਂਗ ਰੋਸ਼ਨ ਹੈ ਕਿ 'ਆਨੰਦ ਵਿਵਾਹ' ਦੀ ਪ੍ਰਾਰੰਭਤਾ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਸਨ ਆਪ ਜੀ ਤੋਂ ਪਹਿਲਾਂ ਨਾ ਕਿਸੇ ਦਾ ਆਨੰਦ ਕਾਰਜ ਹੋਇਆ ਤੇ ਨਾ ਹੀ ਇਹ ਮਰਯਾਦਾ ਪ੍ਰਚੱਲਤ ਹੀ ਹੋਈ ਸੀ। ਇਸ ਦੀ ਤਸਦੀਕ ਸ਼ਹੀਦ ਸ਼੍ਰੋਮਣੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਵੀ ਕੀਤੀ ਹੈ। ਆਪ ਆਪਣੀ 'ਸ੍ਰੀ ਗੁਰ ਭਗਤ ਰਤਨਾਵਲੀ' ਵਿਚ, 'ਵਾਜ ਬੁਲ ਅਰਜ' ਜੋ ਸ੍ਰੀ ਮੁਖ ਵਾਕ ਪਾ: ੧੦ ਵੀਂ ਹੈ, ਵਿਚ ਦਸਦੇ ਹਨ ਕਿ-'ਏਕ ਸਮੇਂ ਸਰਬਤ ਸਿਖਾਂ ਵਾਸੀਆਂ ਵਾਲਿਆਂ ਆਣ ਅਰਦਾਸ ਕੀਤੀ ਜੋ ਸਾਹਿਬਾਂ ਨੇ ਖਾਲਸਾ ਸਾਜਿਆ ਹੈ ਸਚੇ ਪਾਤਸ਼ਾਹ ਅਰਦਾਸਾਂ ਦਸ ਤੁਹਾਡੇ ਕੋਲੋਂ ਪੁਛਦੇ ਹਾਂ, ਤੁਸੀਂ ਦਸਾਂ ਹੀ ਪ੍ਰਸ਼ਨਾਂ ਦਾ ਉਤਰ ਕਿਰਪਾ ਕਰਕੇ ਅਸਾਂ ਨੂੰ ਲਿਖੋ ਜੀ, ਤਾਂ ਉਨ੍ਹਾਂ 'ਵਾਜ ਬੁਲ ਅਰਜ' ਲਿਖ ਦਿਤੀ, ਇਸ ਦੇ ਉਪਰ ਦਸਖਤ ਖਾਸ ਨਾਲ ਉਤਰ ਲਿਖ ਦਿਤੇ। ਸਿਖਾਂ ਦੀ ਸ਼ੰਕਾ ਨਿਵਾਰਨ ਵਾਸਤੇ:-

ਪਹਿਲਾ ਪ੍ਰਸ਼ਨ:-'ਅਗੇ ਵਿਆਹ ਦੇ ਸਮੇਂ ਅਸੀਂ ਵੇਦ ਪਾਠੀ ਬ੍ਰਾਹਮਣਾਂ ਨੂੰ ਬੁਲਾਇਕੇ ਵੇਦ ਮੰਤ੍ਰਾਂ ਸੇ ਵਿਆਹ ਕਰਦੇ ਸਾਂ, ਤੇ ਹੁਣ ਕਿਵੇਂ ਕਰੀਏ ?'

ਉਤ੍ਰ-'ਬ੍ਰਾਹਮਣਾਂ ਸੇ ਹਮੇਸ਼ਾ ਜਿਸ ਤਰ੍ਹਾਂ ਵੇਦ ਮੰਤ੍ਰ ਪੜ੍ਹਾਵਦੇ ਹੋ ਤਿਵੇਂ ਪੜ੍ਹਾਵਨਾ ਸ਼ੰਕਾ ਨਹੀਂ ਕਰਨਾ।'

ਇਨ੍ਹਾਂ ਇਤਿਹਾਸਕ ਪ੍ਰਮਾਣਾਂ ਦੀ ਰੋਸ਼ਨੀ ਵਿਚ ਅਸੀਂ ਵਿਚਾਰ ਕਰ ਸਕਦੇ ਹਾਂ ਕਿ 'ਆਨੰਦ ਵਿਵਾਹ' ਦੀ ਮਰਯਾਦਾ ਜੇ ਪ੍ਰਚੱਲਤ ਹੁੰਦੀ ਤਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਸ ਦੀ ਮੁੜ ਪ੍ਰਾਰੰਭਤਾ ਕਰਨ ਕਰਕੇ ਦੁਖੜੇ ਨਾ ਝਾਗਣੇ ਪੈਂਦੇ।

ਜਦ 'ਆਨੰਦ ਮੈਰਜ ਬਿਲ' ਪੇਸ਼ ਕੀਤਾ, ਤਦ ਬਹੁਤ ਰੌਲਾ ਪਿਆ। ਅੰਗ੍ਰੇਜ਼ ਕਹਿਣ ਕਿ ਤਸਦੀਕ ਕਰਕੇ ਦਸੋ ਕਿ ਸਿਖਾਂ ਵਿੱਚ ਇਹ ਮਰਯਾਦਾ ਕਦ ਤੋਂ ਪ੍ਰਚੱਲਤ ਹੈ। ਤਦ ਵੀ ਨਾਮਧਾਰੀ ਹੀ ਅਗੇ ਆਏ। ਸੰਤ ਜੁਆਲਾ ਸਿੰਘ ਪਟਿਆਲਾ, ਸ: ਬਚਨ ਸਿੰਘ ਜੀ ਚੀਫ ਜਸਟਸ, ਹਾਈ ਕੋਰਟ ਨਾਭਾ, ਸ੍ਰੀ ਭੈਣੀ ਸਾਹਿਬ ਆਏ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਲਿਖਵਾਕੇ ਲੈ ਕੇ ਗਏ ਕਿ-ਨਾਮਧਾਰੀ ਆਨੰਦ ਵਿਵਾਹ ਬਿਨਾ ਪਹਿਲਾਂ ਤੋਂ ਹੀ ਹੋਰ ਕੋਈ ਰਸਮ ਨਹੀਂ ਕਰਦੇ।'

ਨਾਮਧਾਰੀਆਂ ਤੋਂ ਬਿਨਾ ਬਾਕੀ ਆਮ ਸਿਖਾਂ ਦਾ ਜੋ ਹਾਲ ਸੀ, ਉਸਦਾ ਪਤਾ ਇਸ ਤੋਂ ਲਗ ਜਾਂਦਾ ਹੈ ਕਿ ਅਨੰਦ ਵਿਵਾਹ ਐਕਟ ਪਾਸ ਹੋਣ ਤੋਂ ਬਹੁਤ ਸਾਰੇ ਸਿਖ ਨਿਰਾਜ ਸਨ, ਜਿੰਨਾਂ ਨੇ ਮੈਮੋਰੰਡਮ ਭੇਜੇ ਤਾਰਾਂ ਦਿਤੀਆਂ ਕਿ ਇਹ ਬਿਲ ਐਕਟ ਨਾ ਬਣ ਸਕੇ। ਉਨ੍ਹਾਂ ਵਿੱਚ ਸਾਧਾਰਨ ਬੰਦੇ ਨਹੀਂ ਸਨ ਸਗੋਂ-'ਅੰਮ੍ਰਿਤਸਰ ਜੀ ਦੇ ਸਭ ਗੁਰਦੁਵਾਰੀਏ ਅਤੇ ਤਰਨ ਤਾਰਨ ਦੇ ਪੁਜਾਰੀ ਗੋਇੰਦਵਾਲ ਸਾਹਿਬ ਜੀ ਦੇ ਸਭ ਗੁਰਦੁਵਾਰੀਏ ਬਟਾਲਾ ਸਿੰਘ ਸਭਾ, ਕਪੂਰਥਲਾ ਸਿੰਘ ਸਭਾ, ਹੋਰ ਵੀ ਕਈ ਇਕ ਸਿੰਘ ਸਭਾਵਾਂ ਨੇ ਤਾਰਾਂ ਦਿਤੀਆਂ ਕਿ ਇਹ ਬਿਲ ਪਾਸ ਨਾ ਹੋਵੇ।

(ਵੇਖੋ-ਖਾਲਸਾ ਧਰਮ ਦੀਪਕ ਬਟਾਲਾ ਸਤੰਬਰ ੧੯੦੯ ਈ. ੧੫ ਅਸੂ ਨਾਨਕ ਸ਼ਾਹੀ ੪੪੦)

ਇਨ੍ਹਾਂ ਗਲਾਂ ਕਰਕੇ ਅਨੰਦ ਮੈਰਿਜ ਐਕਟ ਵਿੱਚ ਵੀ ਇਹੀ ਲਿਖਣਾ ਪਿਆ ਕਿ-'ਸਿਖ ਭਾਵੇਂ ਵੈਦਕ ਰੀਤੀ ਨਾਲ ਵਿਵਾਹ ਕਰਾਉਣ ਜਾਂ ਆਨੰਦ ਦੀ ਰੀਤੀ ਨਾਲ ਦੋਵੇਂ ਤਰ੍ਹਾਂ ਦੇ ਹੀ ਜਾਇਜ ਮੰਨੇ ਜਾਂਣਗੇ।' ਇਹ ਹੈ ਆਨੰਦ ਮੈਰਿਜ਼ ਐਕਟ ਦਾ ਸਿਟਾ-ਚਾਹੀਦਾ ਤਾਂ ਇਹ ਸੀ ਕਿ-ਸਿਖਾਂ ਵਿੱਚ ਸਿਵਾਇ ਆਨੰਦ ਵਿਵਾਹ ਦੇ ਹੋਰ ਕਿਸੇ ਤਰ੍ਹਾਂ ਦੀ ਰੀਤੀ ਵੀ ਜਾਇਜ ਨਹੀਂ ਮੰਨੀ ਜਾਇਗੀ। ਜਦ ਐਕਟ ਪਾਸ ਕਰਾਉਣ ਵਾਲੇ ਇਹ ਸਮਝੌਤਾ ਮੰਨ ਗਏ ਤਦ ਸਮਝ ਲਓ ਕਿ ਉਨ੍ਹਾਂ ਦਾ ਪਖ ਮਜ਼ਬੂਤ ਨਹੀਂ

ਸੀ. ਨਹੀਂ ਤੇ ਦੋਵੇਂ ਤਰ੍ਹਾਂ ਦਾ ਵਿਆਹ ਉਹ ਜਾਇਜ਼ ਕਿਉਂ ਮੰਨਦੇ ? ਖੈਰ।

ਪ੍ਰਮਾਣ ਬਹੁਤ ਸਾਰੇ ਹਨ ਪਰ ਸਥਾਨਾਂਭਾਵ ਕਰਕੇ ਦਿਤੇ ਨਹੀਂ ਜਾ ਸਕਦੇ। ਇਸ ਲਈ ਇਕ ਵਖਰੀ ਪੁਸਤਕ ਦੀ ਲੋੜ ਹੈ, ਮੇਰਾ ਲਿਖਿਆ 'ਆਨੰਦ-ਵਿਵਾਹ' ਜੋ ਸ੍ਰੀ ੧੦੮ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਕਾਸ਼ਤ ਕਰਵਾ ਰਹੇ ਹਨ। ਉਸ ਵਿਚੋਂ ਵੇਖਿਆ ਜਾ ਸਕਦਾ ਹੈ।

ਇਹ ਕੁਝ ਲਿਖਕੇ ਮੈਂ ਸਚ ਦੇ ਮੁਤਲਾਸ਼ੀ ਸੱਜਨਾਂ ਦੀ ਸੇਵਾ ਵਿੱਚ ਬੇਨਤੀ ਕਰਾਂਗਾ ਕਿ ਉਹ ਸਚ ਝੂਠ ਦਾ ਨਿਤਾਰਾ ਕਰਨ ਲਈ ਨਿਰਪੱਖਤਾ ਨਾਲ ਵਿਚਾਰ ਕਰਨ ਤਾਂਕਿ ਅਸਲੀਅਤ ਦਾ ਪਤਾ ਲਗ ਸਕੇ।

ਮੈਂ ਦੁਬਾਰਾ ਫਿਰ ਸ੍ਰੀ ਕੰਵਲ ਜੀ ਨੂੰ ਇਸ ਪੁਸਤਕ ਦੇ ਲਿਖਣ ਤੇ ਮੁਬਾਰਕ ਦੇਂਦਾ ਹਾਂ ਅਤੇ ਕਾਕਾ ਹਰਿਜਿੰਦਰ ਸਿੰਘ ਜੀ ਦੀ ਮੰਗਲ ਕਾਮਨਾ ਲਈ ਅਸ਼ੀਰਵਾਦ ਦੇਂਦਾ ਹਾਂ, ਕਿ ਸਤਿਗੁਰੂ ਉਸ ਨੂੰ ਸਿਖੀ ਸਿਦਕ ਭਰੋਸਾ ਤੇ ਲੰਮੀ ਉਮਰ ਪ੍ਰਦਾਨ ਕਰਨ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

ਪੰਜਾਬੀ ਮਹਿਕਮਾ
ਪਟਿਆਲਾ।
੧-੧੧-੬੩

ਸੰਤ ਇੰਦਰ ਸਿੰਘ ਚੱਕ੍ਰਵਰਤੀ
ਰੀਸਰਚ ਸਕਾਲਰ

# ਜਾਣ-ਪਛਾਣ

ਸਿੱਖ ਧਰਮ ਨੂੰ ਇਸ ਗੱਲ ਦਾ ਮਾਣ ਤੇ ਗੌਰਵ ਹੈ ਕਿ ਉਨ੍ਹਾਂ ਦਾ ਧਰਮ ਗ੍ਰੰਥ ਹਰ ਪਖੋਂ ਸੰਪੂਰਣ ਤੇ ਸਰਵ ਵਿਆਪੀ ਹੈ–ਕਿਉਂਕਿ ਇਸਦੀ ਰਚਨਾ ਇਸਦੇ ਰਚਨ ਹਾਰਿਆਂ ਨੇ ਆਪ ਕਰਕੇ ਇਸ ਤੇ ਸੰਪੂਰਣਤਾ ਦੀ ਮੋਹਰ 'ਮੁਦਾਵਣੀ-ਰਾਗ ਮਾਲਾ' ਲਿਖਕੇ ਲਾਈ ਜਿਸ ਵਿੱਚ '੧ ੳ' ਤੋਂ ਲੈ ਕੇ 'ਦਸ-ਬੀਸ' ਤਕ ਸਿੱਖ ਗੁਰੂਆਂ ਦਾ ਸਭੋ ਕੁਝ ਆਪੂੰ ਹੀ ਸੰਕਲਿਤ ਹੈ।

ਸੁਆਲ ਪੈਦਾ ਹੁੰਦਾ ਹੈ ਕਿ–ਕੀ ਦੂਜੇ ਧਰਮ ਗ੍ਰੰਥ ਉਨ੍ਹਾਂ ਦੇ ਰਚਨ ਹਾਰਿਆਂ ਆਪ ਸੰਕਲਿਤ ਨਹੀਂ ਕੀਤੇ ? ਇਸ ਵਿੱਚ ਵਿਚਾਰ ਇਹ ਹੈ ਕਿ ਸਭ ਤੋਂ ਪਹਿਲੀ ਮਹਾਨ ਰਚਨਾ 'ਰਿਗ' ਵੇਦ ਹੈ। ਇਹ ਬਹੁਤ ਚਿਰ ਜ਼ਬਾਨੀ-ਕੰਠਾਹਾਰ-ਹੀ ਚਲਿਆ ਆ ਰਿਹਾ ਸੀ, ਬਹੁਤ ਪਿਛੋਂ-ਸਦੀਆਂ-ਜੁਗਾ-ਪਿਛੋਂ ਲਿਖਤ ਵਿੱਚ ਆਇਆ। ਉਸ ਤੋਂ ਪਿਛੋਂ ਸ੍ਰੀ 'ਗੀਤਾ' ਦੀ ਰਚਨਾ ਹੋਈ, ਜੋ ਭਗਵਾਨ ਨੇ ਕੁਰੁਖੇਤ੍ਰ ਦੇ ਮੈਦਾਨ ਵਿੱਚ ਅਰਜਨ ਪ੍ਰਤੀ ਉਚਾਰਨ ਕੀਤੀ ਅਤੇ ਵੇਦ ਵਿਆਸ ਜੀ ਨੇ ਸ਼ੰਕਲਿਤ ਕੀਤੀ ਇਹੀ ਹਾਲ ਭਗਵਾਨ ਬੁਧ ਦੇ ਧਰਮ ਗ੍ਰੰਥ 'ਧੰਮਪਦ' ਦਾ ਹੈ, ਜੋ ਬੁਧ ਦੇ ਮਹਾਂ ਨਿਰਵਾਣ ਪਦ ਦੇ ਤ੍ਰ ਸਉ ਸਾਲ ਪਿਛੋਂ ਸ਼ੰਕਲਿਤ ਕੀਤੀ ਗਈ। 'ਕੁਰਾਨ ਸ਼ਰੀਫ' ਸਬੰਧੀ ਤੇ ਆਮ ਵਿਚਾਰ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਉਮੀ-ਅਨਪੜ੍ਹ-ਹੀ ਸਨ। ਪਰ ਸ੍ਰੀ ਗੁਰੂ ਅਰਜਨ ਦੇਵ ਨੇ ਆਦਿ ਗ੍ਰੰਥ ਤੇ ਸਰਵੰਸ ਦਾਨੀ ਭਾਰਤ ਰਖਕਿ ਦਸਮੇਸ਼ ਸੁਆਮੀ ਨੇ 'ਦਸਮ ਗ੍ਰੰਥ' ਆਪ ਸ਼ੰਕਲਿਤ ਕੀਤਾ।

ਜਦ ਤੋਂ ਸੰਸਾਰ ਤੇ ਇਤਿਹਾਸ ਦਾ ਜਨਮ ਹੋਇਆ। ਅਜ ਤੀਕ ਵਡੇ ੨ ਵਿਦਵਾਨਾਂ ਨੇ ਵੱਡੇ ੨ ਗ੍ਰੰਥ ਲਿਖੇ। ਜੇ ਕੋਈ ਵਿਦਵਾਨ ਪੁਰਾਤਨ ਗ੍ਰੰਥਾਂ ਦੀ ਖੋਜ ਦੁਆਰਾ ਨਵੀਂ ਰਚਨਾ ਕਰਦਾ ਹੈ, ਓਹ ਪਿਛਲੇ ਕੱਠੇ ਕੀਤੇ ਇਤਿਹਾਸਕ ਮਸਾਲੇ ਦਾ ਹੀ ਸਹਾਰਾ ਲੈਂਦਾ ਹੈ, ਪ੍ਰੰਤੂ ਓਹ ਪਿਛਲੀ ਖੋਜ ਵਿੱਚ ਕੋਈ ਨ ਕੋਈ ਤਰੁਟੀ ਦੇਖ ਕੇ ਉਸ ਤੇ ਆਪਣੇ ਵਿਚਾਰ ਭਰ

ਦੇਂਦਾ ਹੈ, ਇਸ ਤੇ ਪਾਠਕਾਂ ਨੂੰ ਫਿਰ ਨਵੀਂ ਵਿਚਾਰ ਪਰ ਧਿਆਨ ਆ ਜਾਂਦਾ ਹੈ. ਤੇ ਕਈ ਪਿਛਲੀ ਰਚਨਾ ਨੂੰ ਸੱਚੀ ਸਮਝਕੇ ਨਵੀਂ ਤੇ ਨਿਸਚਾ ਨਹੀਂ ਕਰਦੇ। ਤੇ ਕਈ ਸਮਝਦੇ ਹਨ ਕਿ ਪੁਰਾਣੇ ਲੋਕ ਗਪੌੜੇ ਹੀ ਲਿਖ ਗਏ।

ਪ੍ਰੰਤੂ ਹਰੇਕ ਨਵੀਨ ਰਚਨਾਂ ਭਾਵੇਂ ਕਿੱਡਾ ਵੀ ਵਿਦਵਾਨ ਕਿਉਂ ਨਾ ਲਿਖੇ ਪੂਰਣਤਾ ਸਿੱਧ ਨਹੀਂ ਹੋਦੀ, ਕਿਉਂਕਿ ਹਰੇਕ ਲਿਖਾਰੀ ਸਮਝਦਾ ਹੈ ਕਿ ਜੋ ਕੁਛ ਮੈਂ ਲਿਖਿਆ ਓਹ ਠੀਕ ਹੈ, ਠੀਕ ਹੁੰਦਾ ਇਸ ਲਈ ਨਹੀਂ ਕਿਉਂਕਿ ਸੰਸਾਰ ਅਨੇਕ ਮਤਾਂ ਦਾ ਪੈਰੋਕਾਰ ਹੋ ਚੁਕਾ ਹੈ, ਤੇ ਹਰੇਕ ਲਿਖਾਰੀ ਆਪਣੇ ਮਜਹੱਬ (ਪੰਥ) ਦੀ ਵਡਿਆਈ ਨੂੰ ਸਾਹਮਣੇ ਲਿਆਉਣ ਦੀ ਕੋਸ਼ਸ਼ ਕਰਦਾ ਹੈ। ਭਾਵੇਂ ਕਿੰਨਾਂ ਵੀ ਕੋਈ ਨਿਰਪੱਖਤਾ ਦਾ ਸਬੂਤ ਦੇਵੇ ਉਸ ਵਿੱਚ ਵੀ ਕੋਈ ਤਰੁਟੀ ਹੋ ਜਾਣੀ-ਸੰਭਵ ਹੈ। ਇਸ ਲਈ ਦੁਨੀਆਂ ਦਾ ਕੋਈ ਦੁਨਿਆਵੀ ਪੁਸਤਕ ਪੂਰਣ ਨਹੀਂ ਕਿਹਾ ਜਾ ਸਕਦਾ। ਅਸੀਂ ਇਸ ਪੁਸਤਕਾ ਵਿੱਚ ਸਿਖ ਧਰਮ ਦੀ ਇਕ ਰਸਮ 'ਆਨੰਦ ਵਿਵਾਹ' ਤੇ ਵਿਚਾਰ ਕਰਕੇ ਵਿਸਲੇਸਣ ਕਰਦਿਆਂ ਸਚਾਈ ਦੀ ਖੋਜ ਕਰਨੀ ਹੈ ਜੋ ਇੰਵ ਹੈ।

ਗੁਰੂ ਨਾਨਕ ਦੇਵ ਜੀ ਤੋਂ ਲੈਕ ਦਸ ਗੁਰੂਆਂ ਤੀਕ ਵੀ ਅਗਰ ਅਸੀਂ ਇਤਿਹਾਸ ਫੋਲੀਏ ਤਾਂ ਕਿਤੇ ਸਾਨੂੰ ਏਹ ਨਹੀਂ ਮਿਲੇਗਾ ਕਿ ਕਿਸੇ ਵਿਅੱਕਤੀ ਦਾ ਵਿਵਾਹ ਗੁਰੂ ਗ੍ਰੰਥ ਤੋਂ ਲਾਵਾਂ ਪੜ੍ਹਕੇ ਕੀਤਾ ਗਿਆ ਹੋਵੇ। ਸਾਰੇ ਹੀ ਗੁਰੂ ਸਾਹਿਬਾਂ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਵਾਹ ਬੀ. ਸਨਾਤਨ (ਪੁਰਾਣੀ) ਰੀਤੀ ਨਾਲ ਹੀ ਹੋਇਆ ਸਿੱਧ ਹੈ। ਕਲਗੀਧਰ ਤੋਂ ਬਾਦ ਦੇ ਸਿੱਖਾਂ ਦੇ ਵਿਵਾਹ ਵੀ ਪੁਰਾਤਨ ਰਿਵਾਜ ਨਾਲ ਹੀ ਹੁੰਦੇ ਆਏ ਹਨ। ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਗੁਰ ਮਰਯਾਦਾ ਵਿਵਾਹ ਅਨੰਦ ਦੀ ਨੀਂਵ ਰੱਖੀ, ਜਿਸਦਾ ਪੂਰਾ ਹਵਾਲਾ ਇਸ ਪੁਸਤਕ ਦੇ ਅੰਦਰ ਦਿਤਾ ਗਿਆ ਹੈ।

ਜੇਹੜੇ ਲੋਕ ਸੱਚ ਨੂੰ ਲਕੋਕੇ ਆਪਣੀ ਮਨ ਮਰਜੀ ਦੇ ਖਿਆਲਾਂ ਨਾਲ ਇਸ ਸ਼ਬਦ 'ਗੁਰੂ ਦੁਆਰੇ ਹਮਰਾ ਬਿਵਾਹ ਜੁ ਹੋਇਆ' ਦਾ

ਹਵਾਲਾ ਦੇਂਦੇ ਹਨ ਓਹ ਭੁਲੇਖਾ ਪਾਂਦੇ ਹਨ। ਗੁਰਬਾਣੀ ਦੇ ਅਸਲੀ ਭਾਵਾਰਥ ਨੂੰ ਪ੍ਰਗਟ ਕਰਨੋਂ ਸੰਕੋਚ ਕਰਕੇ ਕੇਵਲ ਦੁਨਿਆਵੀ ਪ੍ਰਪਾਟੀਆਂ ਹਿੱਤ ਹੀ ਪਰਗਟ ਕਰਦੇ ਹਨ ! ਪਰ ਅਜ ਤਾਂਈਂ ਕਿਸੇ ਨੇ ਵੀ ਇਸ ਸ਼ਬਦ ਨੂੰ ਕਿਸੇ ਅਨੰਦ ਕਾਰਜ ਤੇ ਪੜ੍ਹਿਆ ਜਾਂਦਾ ਨਹੀਂ ਡਿੱਠਾ, ਤਾਂਤੇ ਏਹ ਸ਼ਬਦ ਪੂਰਾ ਲਿਖਕੇ (ਭਾਵ ਅਰਥ ਨਾਲ) ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨਾ ਜ਼ਰੂਰੀ ਹੈ।

ਅਸਾ ਮਹਲਾ ੧.

ਕਰ ਕਿਰਪਾ ਆਪ ਨੇ ਘਰ ਆਇਆ।
ਤਉ ਮਿਲ ਸਖੀਆਂ ਕਾਜ ਰਚਾਇਆ।

ਭਾਵ—ਗੁਰੂ ਦੀ ਕਿਰਪਾ ਨਾਲ ਜਦ ਆਤਮਾਂ ਨੂੰ ਸਮਝ ਪਈ, ਕਿ ਮੈਂ ਕੀ ਹਾਂ ਤਦੋਂ ਮਨ ਅਧੀਨ ਇੰਦ੍ਰੀਆਂ (ਸਖੀਆਂ) ਨੇ ਮਿਲਕੇ ਬੈਠਣ ਦਾ, ਭਾਵ—ਇਕ ਹੋ ਕੇ ਧਿਆਨ 'ਚ ਮਗਨ ਹੋਣ ਦਾ ਕਾਜ ਰਚਾਇਆਂ ਕੰਮ ਸ਼ੁਰੂ ਕੀਤਾ।

——

ਖੇਲ ਦੇਖ ਮੰਨ ਅਨੰਦ ਭਇਆ।
ਸਹੁ ਵੀਆਹੁਣ ਆਇਆ।

ਭਾਵ—ਐਸੀ ਹਰਾਨੀ ਦਾ ਖੇਲ ਦੇਖਕੇ ਮਨ ਨੂੰ ਖੁਸ਼ੀ ਹੋਈ, ਕਿਉਂਕਿ ਪਤੀ ਰੂਪ ਆਤਮਾ ਬੁਧੀ ਰੂਪ ਵਹੁਟੀ ਨੂੰ ਵਰਨ ਆਇਆ।

——

ਗਾਵਹੁ ਗਾਵਹੁ ਕਾਂਮਣੀ ਬਬੇਕ ਵੀਚਾਰ।
ਹਮਰੇ ਘਰ ਆਇਆ ਜਗ ਜੀਵਨ ਭਤਾਰ।

ਭਾਵ—ਮਨ ਪ੍ਰਸੰਨਤਾ ਨਾਲ ਇੰਦਰੀਆਂ ਨੂੰ ਕਹਿਣ ਲਗਾ ਕਿ ਸਖੀਓ ਮਿਲਕੇ ਗਿਆਨ ਵਿਚਾਰ ਦੇ ਗੀਤ ਗਾਵੋ ਕਿਉਂਕਿ ਸਾਡੇ ਘਰ ਜਗਤ ਨੂੰ ਜੀਵਨ ਦਾਨ ਦੇਣ ਵਾਲਾ, ਭਤਾਰ (ਪਤੀ) ਆਇਆ ਹੈ।

॥ ੧ ॥ ਰਹਾਉ ॥ ਗੁਰੂ ਦੁਆਰੇ ਹਮਰਾ ਬਿਵਾਹ ਜੁ ਹੋਇਆ।
ਜਾ ਸਹੁ ਮਿਲਿਆ ਤਉ ਜਾਨਿਆ।

ਭਾਵ—ਮੇਰੇ ਗੁਰੂ ਘਰ (ਉਪਦੇਸ਼ ਨਾਲ) ਮੇਰਾ (ਆਤਮਾ ਦਾ) ਬੁਧੀ ਨਾਲ ਵਿਆਹ-ਮੇਲ ਹੋਇਆ, ਤੇ ਪ੍ਰੇਮ ਮੁਘਧ ਧਿਆਨ ਵਿੱਚ ਸਹੁ-ਅਕਾਲ ਪੁਰਖ, ਮਿਲਣ ਕਰਕੇ ਆਪਣੇ ਆਪ ਨੂੰ ਜਾਨਿਆ। ਭਾਵ-ਜੀਵ ਆਤਮਾਂ ਤੇ ਪ੍ਰਮਾਤਮਾਂ ਅਭੇਧ ਹੋ ਗਏ। ਜੈਸੇ—

ਹਰਿ ਹਰਿ ਜਨ ਦੁਇ ਏਕ ਹੈ, ਬਿੰਬ ਬਿਚਾਰ ਕੁੱਛ ਨਾਹਿ।
ਜਲਤੇ ਉਪਜ ਤ੍ਰੰਗ ਜਿਉਂ, ਜਲ ਹੀ ਵਿਖੇ ਸਮਾਹਿ।

———

ਤਿਹੁ ਲੋਕਾ ਮਹਿ ਸਬਦ ਰਵਿਆ ਹੈ।
ਆਪੁ ਗਇਆ ਮਨ ਮਾਨਿਆ।

ਭਾਵ—ਓਨਾਂ ਲੋਕਾਂ ਵਿੱਚ ਏਹ ਗਲ ਆਮ ਸਮਝੀ ਗਈ ਹੈ ਕਿ ਭਈ 'ਆਪ ਗਵਾਈਐ ਤਾਂ ਸਹੁ ਪਾਈਐ' ਭਾਵ-ਆਪ (ਹਉਮੈ) ਗਈ ਤਾ ਮਨ ਮੰਨਿਆਂ ਕਾਬੂ ਹੋ ਗਿਆ।

ਅਪਣਾ ਕਾਰਜ ਆਪ ਸੁਵਾਰੇ।
ਹੋਰਿ ਨ ਕਾਰਜ ਹੋਈ।

ਭਾਵ—ਜੇਹੜੇ ਉਸ ਦੇ ਹੋ ਜਾਂਦੇ ਹਨ ਓਨਾਂ ਦੇ ਕੰਮ ਆਪਣੇ ਆਪ ਹੀ ਸਵੌਰ ਜਾਂਦੇ ਹਨ, ਤੇ ਮਨਮੁਖ ਐਵੇਂ ਭੱਟਕਦੇ ਭੌਂਦੇ ਪਏ ਫਿਰਦੇ ਹਨ।

———

ਜਿਤ ਕਾਰਜ ਸਤਿ ਸੰਤੋਖ ਦੈਯਾ ਧਰਮ ਹੈ।
ਗੁਰਮੁਖ ਬੂਝੈ ਕੋਇ।

ਭਾਵ—ਜਿਹਨਾਂ ਕੰਮਾਂ ਕਰਕੇ ਦੈਯਾ ਅਤੇ ਧਰਮ ਦੀ ਉਪਮਾ ਹੁੰਦੀ ਹੈ, ਓਹ ਕੋਈ ਵਿਰਲਾ ਗੁਰਮੁਖ ਹੀ ਬੁੱਝ ਸਕਦਾ ਹੈ।

ਭਣਤ ਨਾਨਕ ਸਭਨਾ ਪਿਰ ਏਕੋ ਸੋਇ।
ਜਿਸ ਨੋ ਨਦਰ ਕਰੇ, ਸੋ ਸੁਹਾਗਣ ਹੋਇ।

ਭਾਵ–ਗੁਰੂ ਨਾਨਕ ਦੇਵ ਜੀ (ਭਣਤ) ਕਹਿੰਦੇ ਹਨ ਭਾਈ! ਸਾਰਿਆਂ ਦਾ ਇਕੋ ਹੀ ਪਤੀ ਪ੍ਰਮੇਸ਼ਰ ਹੈ, ਜੈਸੇ–'ਏਕਾ ਪੁਰਖ ਸਬਾਈ ਨਾਰ' ਅਤੇ ਜਿਸ ਤੇ ਓਹੁ ਮੇਹਰ ਦੀ ਨਜ਼ਰ ਕਰਦਾ ਹੈ ਓਹੁ ਸੁਹਾਗਣ ਭਾਵ ਗੁਰੂ ਵਾਲੇ ਕਹਾਉਂਦੇ ਹਨ, ਨਹੀਂ ਤਾਂ 'ਨਿਗੁਰੇ ਕਾ ਹੈ ਨਾਉਂ ਬੁਰਾ।'

ਉਪ੍ਰੋਕਤ ਸ਼ਬਦ ਦਾ ਬਹੁਤ ਹੀ ਸੰਖੇਪ ਭਾਵ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਇਸ ਲਈ ਕੀਤਾ ਹੈ ਤਾਕਿ ਭੁਲੇਖੇ ਤੋਂ ਬਚਿਆ ਜਾਵੇ।

ਦੁਨੀਆਂ ਤੇ ਮਹਾਂ ਪੁਰਖ ਕੇਵਲ ਵਿਗੜੀ ਹੋਈ, ਮਰਯਾਦਾ ਨੂੰ ਸ਼ੁੱਧ ਕਰਨ ਹਿੱਤ ਹੀ ਅਵਿਤਰਿਤ ਹੋਇਆ ਕਰਦੇ ਹਨ। ਭਾਵੇਂ ਗੁਰ ਮਰਯਾਦਾ ਪ੍ਰੰਪਰਾਂ ਤੋਂ ਹੀ ਚਲੀ ਆਉਂਦੀ ਹੈ, ਪਰ ਅਸੀਂ ਕੇਵਲ ਗੁਰੂ ਨਾਨਕ ਦੇਵ ਜੀ ਤੋਂ ਹੀ ਭਾਵ ਲੈਂਦੇ ਹਾਂ ਕਿਉਂਕਿ ਇਸ ਪੁਸਤਕ ਦਾ ਸੁਬੰਧ ਕੇਵਲ ਸਿੱਖ ਪੰਥ ਨਾਲ ਹੀ ਹੈ।

# ਗੁਰਮਤਿ ਤੇ ਗੁਰ-ਮ੍ਰਯਾਦਾ

ਕਈਆਂ ਸੱਜਣਾਂ ਨੂੰ ਗੁਰਮਤਿ ਅਤੇ ਗੁਰਮ੍ਰਯਾਦਾ ਦੇ ਨਿਰਣੇ ਦਾ ਪਤਾ ਨਹੀਂ ਇਸ ਲਈ ਸਭ ਤੋਂ ਪਹਿਲਾਂ ਗੁਰੂ ਮਤ ਦਾ ਲਖਸ਼ਣ ਨਿਰਧਾਰਤ ਕਰਕੇ ਫਿਰ ਅਗੇ ਤੁਰਾਂਗੇ।

ਗੁਰੂ ਮਤਿ ਦਾ ਭਾਵ ਹੈ ਕਿ ਜੋ ਵੀ ਕੰਮ ਗੁਰੂ ਦੀ ਹਾਜ਼ਰੀ ਵਿੱਚ, ਗੁਰੂ ਦੇ ਹੁਕਮ ਅਤੇ ਆਸ਼ੇ ਅਨੁਸਾਰ ਕੀਤਾ ਜਾਵੇ, ਉਸ ਨੂੰ 'ਗੁਰੂ ਮਤਿ' ਕਿਹਾ ਜਾਂਦਾ ਹੈ। ਅਤੇ ਜੋ ਵਿਧਾਨ-ਪਰੋਗਰਾਮ-ਢੰਗ ਕਾਨੂੰਨ ਗੁਰੂ ਆਪਣੇ ਸਿਖ ਪੰਥ ਲਈ ਉਲੀਕਦਾ ਹੈ. ਜਿਸ ਵਿਚ ਸਮੇਂ ਨੂੰ ਮੁਖ ਰਖਕੇ ਕਿਸੇ ਚੀਜ਼ ਦਾ ਲਗਾਓ, ਤੇ ਕਿਸੇ ਦਾ ਤਿਆਗ ਕੀਤਾ ਜਾਂਦਾ ਹੈ, ਜੋ ਸਿਖ, ਯਾ ਪੰਥ ਉਸ ਅਧਾਰ ਤੇ ਚਲਦਾ ਹੈ–ਅਮਲ ਕਰਦਾ ਹੈ, ਉਸ ਨੂੰ 'ਗੁਰ ਮ੍ਰਯਾਦਾ' ਆਖੀਦਾ ਹੈ। ਜਿਸ ਵਿਚ ਆਪਣੀ ਮਤਿ-ਅਕਲ-ਨਹੀਂ ਵਰਤੀ ਜਾਂਦੀ।

ਉਪ੍ਰੋਕਤ ਸਤਰਾਂ ਵਿੱਚ 'ਗੁਰੂ ਮਤਿ ਅਤੇ ਗੁਰਮ੍ਰਯਾਦਾ' ਦਾ ਨਿਰਣਾ ਕੀਤਾ ਹੈ, ਜਿਸ ਤੋਂ ਇਹ ਸਿੱਧ ਹੋ ਸਕੇ ਕਿ ਜੋ ਗੁਰੂ ਦੀ ਹਾਜ਼ਰੀ ਵਿਚ ਸਿਖਾਂ ਨੇ ਜੋ ਕੰਮ ਕੀਤੇ ਓਹ 'ਗੁਰੁ ਮਤਿ' ਅਤੇ ਜੋ ਲਿਖਤੀ ਵਿਧਾਨ ਪ੍ਰਪਾਟੀ ਦੀ ਰੀਤ ਵਾਂਗ ਪ੍ਰਚਾਰੇ ਗਏ ਓਹ 'ਗੁਰਮਰਯਾਦਾ' ਮੰਨੀ ਗਈ।

ਇਸ ਗੱਲ ਦਾ ਕੋਈ ਜਵਾਬ ਨਹੀਂ ਦੇ ਸਕਦਾ ਕਿ ਜੋ ਅਨੰਦ ਮਰਯਾਦਾ ਸਤਿਗੁਰੂ ਰਾਮ ਸਿੰਘ ਜੀ ਨੇ ਅਰੰਭ ਕੀਤੀ ਹੈ ਉਸ ਵਿਚ ਤਾਂ ਗੁਰੂ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹਕੇ ਅਨੰਦ ਹੁੰਦਾ ਹੈ, ਪਰ ਜੇਹੜੇ ਕਹਿੰਦੇ ਹਨ ਗੁਰੂ ਨਾਨਕ ਦੇਵ ਜੀ ਨੇ ਅਨੰਦ ਗੁਰੁ ਮਰਯਾਦਾ ਦਾ ਅਰੰਭ ਕੀਤਾ ਤਾਂ ਕੀ ਓਹ ਦਸ ਸਕਦੇ ਹਨ ਕਿ ਉਸ ਵਕਤ ਕਿਹੜੇ ਗ੍ਰੰਥ ਤੋਂ ਲਾਵਾਂ ਦਾ ਉਚਾਰਨ ਕੀਤਾ ਗਿਆ ਸੀ ? ਕਿਉਂਕਿ ਲਾਵਾਂ ਤਾਂ ਸਤਿਗੁਰੂ ਰਾਮਦਾਸ ਜੀ ਪਾਤਸ਼ਾਹੀ ਚੌਥੀ ਦੀ ਰਚਿਤ ਹਨ। ਇਸ ਤੋਂ ਸਿੱਧ ਹੁੰਦਾ ਹੈ ਕਿ ਅਨੰਦ ਗੁਰੁ ਮਰਯਾਦਾ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਅਰੰਭ ਕੀਤੀ। ਹੋਰ ਸਭ ਪੱਖ ਪਾਤ ਤੇ ਫੋਕਟ ਗੱਲਾਂ ਹਨ।

ਅਨੰਦ ਮੈਰਜ਼ ਐਕਟ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਦੀਕ ਦੇ ਅਧਾਰ ਤੇ ਪਾਸ ਹੋਇਆ ਕਿਉਂਕਿ ਆਮ ਸਿਖਾਂ ਵਿਚ ਤੇ ਇਸਦਾ ਚਲਣ ਹੀ ਨਹੀਂ ਸੀ। ਪੂਰਾ ਵੇਰਵਾ ਇਸ ਪੁਸਤਕ ਦੇ ਅੰਦਰ ਦਿਤਾ ਜਾ ਰਿਹਾ ਹੈ। ਆਸ ਹੈ ਕਿ ਉਹ ਸ਼ੰਕਾ ਸਮਾਸਾਨ ਕਰ ਦਏਗਾ।

ਮੈਂ ਇਹ ਪੁਸਤਕ ਅਨੰਦ ਮਰਯਾਦਾ ਇਸ ਲਈ ਲਿਖੀ ਹੈ ਕਿ ਪਾਠਕਾਂ ਨੂੰ ਭਲੀ ਪ੍ਰਕਾਰ ਗਿਆਨ ਹੋ ਸਕੇ ਕਿ ਗੁਰੂ ਬਾਣੀ ਦਾ ਯਥਾਰਥ ਭਾਵ ਕੀ ਹੈ ਅਤੇ ਗੁਰੂ ਸਾਹਿਬਾਨ ਨੇ ਕਿਸ ਪ੍ਰਥਾਏ ਬਾਣੀ ਦਾ ਉਚਾਰਣ ਕੀਤਾ। ਭਾਂਵੇਂ–'ਪ੍ਰਥਾਏ ਸਾਖੀ ਮਹਾਂ ਪੁਰਖ ਬੋਲਦੇ ਸਾਂਝੀ ਸਗਲ ਜਹਾਨੈ' ਵਾਕ ਹੈ, ਫਿਰ ਵੀ ਸਿਖਾਂ ਸੇਵਕਾਂ ਲਈ ਹੀ ਬਹੁਤਾ ਨੇੜਿਓ ਮੰਨਣ ਯੋਗ ਹੁੰਦਾ ਹੈ।

ਸਿਖ ਇਤਿਹਾਸ ਲਿਖਾਰੀਆਂ ਨੇ ਅਨੰਦ ਮਰਯਾਦਾ ਦੇ ਕਈ ਰੂਪ ਲਿਖੇ ਹਨ ਪ੍ਰੰਤੂ ਜਿਸ ਵਿਅੱਕਤੀ ਦੁਆਰਾ ਏਹ ਰਸਮ ਅਰੰਭ ਹੋਈ ਹੈ, ਉਸਦਾ ਨਾਮ ਦਸਣੋਂ ਸੰਕੋਚ ਕੀਤਾ, ਤੇ ਗੁਰਮੱਤ ਦੀ ਥਾਂ ਮਨ ਮਤਿ ਨੂੰ ਅਗੇ ਲਿਆਂਦਾ। ਭਾਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਨੇ ਕਿਤਨੇ ਲਿਖਤੀ ਸਬੂਤ ਪੇਸ਼ ਕੀਤੇ ਪਰ ਨਾਮਧਾਰੀਆਂ ਤੋਂ ਬਿਨਾਂ ਕਿਸੇ ਹੋਰ ਵਿਦਵਾਨ ਨੇ ਇਸਦਾ ਨਿਰੂਪਨ ਕਰਕੇ ਸਚਾਈ ਪ੍ਰਗਟ ਕਰਨੋ ਸੰਕੋਚ ਹੀ ਰਖਿਆ ਹੈ।

ਸਿਖ ਦਾ ਫਰਜ਼ ਹੁੰਦਾ ਹੈ ਕਿ ਓਹ ਆਪਣੇ ਗੁਰੂ ਦੀ ਵਧੀ ਹੋਈ ਮਰਯਾਦਾ ਨੂੰ (ਕੋਈ ਮੰਨੇ ਯਾ ਨਾ ਮੰਨੇ) ਲਿਖਤੀ ਸਬੂਤਾਂ ਦੁਆਰਾ ਜਨਤਾ ਦੇ ਸੌਂਹੇ ਰਖੇ, ਅਤੇ ਜਿਹਨਾਂ ਸਜਨਾਂ ਦੇ ਇਸ ਤੋਂ ਉਲਟ ਵਿਚਾਰ ਹਨ ਉਹਨਾਂ ਦਾ ਖੰਡਨ ਕਰੇ, ਤਾਂਕਿ ਭੁਲੇਖਾ ਖਾ ਚੁਕੇ ਸਿਆਣੇ ਲੋਕ ਮੁੜ ਸਹੀ ਠਿਕਾਂਣੇ ਆ ਤੇ ਥਾਂ ਸਿਰ ਆ ਸਕਣ?

ਮੇਰੇ ਸਤਿਗੁਰੂ ਸ੍ਰੀ ਹਜ਼ੂਰ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਹਿਬ ਜਿਹਨਾਂ ਦੀ ਕਿਰਪਾ ਤੋਂ ਮੈਨੂੰ ਅੱਛੀ ਬੁਧ ਅਤੇ ਵਿਸ਼ੇਸ਼ ਗਿਆਨ ਪ੍ਰਾਪਤ ਹੋਇਆ, ਫਿਰ ਉਸ ਪ੍ਰਭੂ ਦੀ ਘਾਲਣਾ ਘਾਲੀ ਹੋਈ ਦੀ ਪ੍ਰੋੜ੍ਹਤਾ

ਕਰਨਾ ਮੇਰਾ ਪਰਮ ਧਰਮ ਹੈ, ਇਸ ਕਰਕੇ ਮੈਂ ਏਹ ਪੁਸਤਕ ਤਿਆਰ ਕਰਕੇ, ਆਪਣੇ ਸਪੁਤ੍ਰ ਹਰਿਜਿੰਦਰ ਸਿੰਘ ਕੰਵਲ ਦੀ ਸ਼ਾਦੀ ਤੇ ਜੋ ਨੈਰੋਬੀ ਕੀਨੀਆਂ ਵਿਖੇ ਸ: ਅਮਰ ਸਿੰਘ ਜੀ ਮਾਹਲਪੁਰੀ ਦੀ ਸਪੁਤ੍ਰੀ ਬੀਬੀ ਤਰਸੇਮ ਕੌਰ ਨਾਲ ਹੋਈ ਉਤੇ ੫੦੦ ਸੌ ਕਾਪੀਆਂ ਮੁਫਤ ਸੰਗਤ ਦੀ ਭੇਟਾ ਕੀਤੀਆਂ। ਆਸ਼ਾ ਹੈ ਕਿ ਗੁਰਬਾਣੀ ਖੋਜੀ ਪ੍ਰੇਮੀ ਇਸ ਤੋਂ ਲਾਭ ਪ੍ਰਾਪਤ ਕਰਕੇ ਸੇਵਕ ਨੂੰ ਪ੍ਰਸੰਨਤਾ ਦਾ ਪਾਤਰ ਬਨਾਉਣਗੇ।

ਜਿਥੋਂ ਤੀਕ ਮੇਰਾ ਵਸ ਚਲਿਆ ਹੈ ਮੈਂ ਸਾਰੇ ਪ੍ਰਮਾਣ ਸਿਖ ਇਤਿਹਾਸਕ ਪੁਸਤਕਾਂ ਵਿਚੋਂ ਹੀ ਸੰਕਲਿਤ ਕੀਤੇ ਹਨ। ਮੇਰਾ ਵਿਚਾਰ 'ਖੋਜੀ ਉਪਜੈ ਵਾਦੀ ਬਿਨਸੈ' ਦੇ ਗੁਰਵਾਕ ਤੇ ਅਮਲ ਕਰਨ ਤੋਂ ਬਿਨਾਂ ਹੋਰ ਉਕਾ ਹੀ ਕੋਈ ਨਹੀਂ, ਮੈਨੂੰ ਇਸ ਗਲ ਦਾ ਮਾਣ ਹੈ।

ਪੀ.ਐਸ. 'ਕੰਵਲ'

# ਹੋਰ ਅਗਲੀ ਗੱਲ

ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਜਾਂ ਨਸ਼ੀਨ ਗੁਰੂਆਂ ਨੇ ਪ੍ਰਾਂਣੀ ਦੇ ਹਰ ਸਮੇਂ ਵਰਤਣ ਲਈ ਗੁਰੂ ਗ੍ਰੰਥ ਸਾਹਿਬ ਵਿਚ ਵੱਖ ੨ ਸਮਿਆਂ (ਖੁਸ਼ੀ ਗਮੀ) ਆਦਿ ਲਈ ਸ਼ਬਦ ਉਚਾਰਣ ਕੀਤੇ ਹਨ ਅਤੇ ਗੁਰੂ ਨਾਨਕ ਨਾਮ ਲੇਵਾ ਸਿੱਖ ਬਾਣੀ ਤੇ ਭਰੋਸਾ ਰਖਕੇ ਆਪਣੇ ਸਾਰੇ ਕਾਰ-ਵਿਹਾਰ ਗੁਰੂ ਬਾਣੀ ਅਨੁਸਾਰ ਹੀ ਕਰਦੇ ਹਨ। ਹੋਰ ਦੂਜੇ ਮਜ਼ਹੱਬ ਵੀ ਅਪਣੇ ਬਜ਼ੁਰਗਾਂ ਦੀ ਬੰਨ੍ਹੀ ਹੋਈ ਮਰਯਾਦਾ ਨਾਲ ਸ਼ੁਭ ਕਾਰਜਾਂ ਨੂੰ ਕਰਦੇ ਹਨ। ਹਿੰਦੂ ਮਤੀਏ ਵੇਦ ਮੰਤ੍ਰਾਂ ਦੁਆਰਾਂ ਹੋਮ ਕਰਕੇ ਵਿਆਹ ਕਾਰਜ ਨੂੰ ਪੂਰਣ ਮੰਨਦੇ ਹਨ, ਅਤੇ ਅਗਨੀ ਦੇਵ ਦੀਆਂ ਪ੍ਰਕਰਮਾਂ ਕੁੜੀ ਮੁੰਡੇ ਨੂੰ ਕਰਾਉਂਦੇ ਹਨ, ਇਸ ਦਾ ਨਾਂ ਮੰਗਲ ਫੇਰਾ ਵੀ ਹੈ।

ਸਿਖ ਪੰਥ ਵਿੱਚ ਕੁੜੀ ਮੁੰਡੇ ਦੇ ਵਿਵਾਹ ਨੂੰ ਅਨੰਦ ਕਾਰਜ ਆਖਿਆ ਜਾਂਦਾ ਹੈ। ਇਸ ਸਮੇਂ ਵਰ ਤੇ ਕੰਨਿਆਂ ਬਚਪਨ ਚੋਂ ਬੇ-ਫਿਕਰੀ ਦਾ ਜੀਵਨ ਬਤੀਤ ਕਰਕੇ ਅਤੇ ਬ੍ਰਹਮ ਚਰਯ ਰਖਕੇ ਵਿਦਿਆ ਪ੍ਰਾਪਤੀ ਪਿਛੋਂ ਗ੍ਰਿਹਸਥਾਸ਼ਰਮ (ਘਰ) ਵਿਚ ਪ੍ਰਵੇਸ਼ ਕਰਦੇ ਹਨ। ਇਹ ਸਮਾਂ ਅਤੀ ਸੁਹਾਵਣਾ, ਭਾਗਾਂ ਵਾਲਾ ਮੰਨਿਆਂ ਗਿਆ ਹੈ। ਇਸ ਮੌਕੇ ਤੇ ਇਸਤ੍ਰੀਆਂ ਮੰਗਲ ਮਈ ਗੀਤ ਗਾ ਕੇ ਆਪਣਾ ਅਤੇ ਸਕੇ ਸਬੰਧੀਆਂ ਦਾ ਮਨ ਪ੍ਰਸੰਨ ਕਰਦੀਆਂ ਹਨ। ਏਹ ਖੁਸ਼ੀ ਐਨਾਂ ਪ੍ਰੇਮ ਦਾ ਰੂਪ ਧਾਰਣ ਕਰ ਜਾਂਦੀ ਹੈ ਕਿ ਇਸਤ੍ਰੀਆਂ ਪ੍ਰੇਮ ਮਗਨ ਆਪਾ ਭੁਲ ਜਾਂਦੀਆਂ ਹਨ ਤੇ ਉਹਨਾਂ ਨੂੰ ਏਹ ਵੀ ਪਤਾ ਨਹੀਂ ਲਗਦਾ ਕਿ ਅਸੀਂ ਕੀ ਕਰ ਰਹੀਆਂ ਹਾਂ, ਸੂਰਜ ਪ੍ਰਕਾਸ਼ ਵਿੱਚ ਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਸਮੇਂ ਦੀ ਕਥਾ ਹੈ ਕਿ ਜਦ ਗੁਰੂ ਜੀ ਦੀ ਜੰਞ ਦਾ ਢੁਕਾਉ ਹੋਇਆ, ਵਾਜੇ ਵੱਜਦੇ ਇਸਤ੍ਰੀਆਂ ਨੇ ਸੁਣੇ ਤਾਂ ਖੁਸ਼ੀ ਵਿੱਚ ਗਲ 'ਚ ਪੌਣ ਵਾਲਾ ਹਾਰ ਲੱਕ ਨਾਲ ਬੰਨ੍ਹ ਲਿਆ ਤੇ ਤੜਾਗੀ ਗਲ 'ਚ ਪਾ ਲਈ, ਅਤੇ ਪੈਰਾਂ ਦੇ ਪੌਂਟੇ ਹੱਥਾਂ 'ਚ ਤੇ ਹੱਥਾਂ ਦੀਆਂ ਪਹੁੰਚੀਆਂ ਪੈਰਾਂ 'ਚ ਪਾ ਲਈਆਂ। ਸੁਰਮਾਂ ਬੁੱਲਾਂ ਤੇ

ਲਾਇਆ ਅਤੇ ਸੁਰਖੀ ਅੱਖਾਂ ਤੇ ਲਾਲੀ ਆਦਿ।
ਉਦਾਹਰਣ ਇਸ ਪ੍ਰਕਾਰ ਹੈ–

ਸ੍ਰੌਨਨ ਮੈਂ ਸੁਨ ਬਾਜਿਆਨ ਕੀ ਧੁਨ,
ਵਿਭ੍ਰੱਮ ਹੋਤ ਭੈਯੋ ਮਨ ਨਾਰੀ।
ਹਾਰ ਲੁਪੇਟ ਲੈਯੋ ਕੱਟ ਕੇ ਤੱਟ,
ਕਿੰਕਨ ਲੈ ਗਰ ਬੀਚ ਸੁਧਾਰੀ।
ਨੂਪਰ ਹਾਥਨ ਮੈ, ਪਗੁੰਚੀ ਪਗ,
ਅੰਚਲ ਅੰਗਨ ਥਾਨ ਸੁਵਾਰੀ।
ਅੰਜਨ ਅੰਜ ਕਪੋਲਨ ਪੈ,
ਚਖ ਜਾਵਕ ਡਾਰ ਨਾ ਧੀਰ ਵਿਚਾਰੀ।

(ਇਸ ਨੂੰ ਵਿੱਭ੍ਰਮ ਅਲੰਕਾਰ ਕਹਿੰਦੇ ਹਨ)

ਵਿਦਵਾਨਾਂ ਦਾ ਮੱਤ ਹੈ ਕਿ ਜਦ ਵੀ ਪਹਿਲੀ ਚਲੀ ਆਉਂਦੀ ਰੀਤੀ ਵਿਚ ਕੋਈ ਘਾਟ ਵਿਆਪ ਜਾਵੇ ਤਦੋਂ ਮਹਾਂ ਪੁਰਖ ਵਿਦਵਾਨ ਉਸ ਪਹਿਲੇ ਵਿਧਾਨ ਵਿਚ ਕੁਝ ਇਕ ਤਬਦੀਲੀਆਂ ਕਰ ਦੇਂਦੇ ਹਨ ਕਿਉਂਕਿ ਕਲਜੁਗ ਪ੍ਰਭਾਉ ਹੇਠ ਮੁੱਖੀ ਪੰਡਤ ਲੋਕ ਕੁਕੱਰਮਾਂ ਵਿਚ ਪ੍ਰਵਿਰਤ ਹੋਣ ਕਰਕੇ ਆਪਣੀ ਸਾਰੀ ਪੁਰਾਣੀ ਸੰਸਕ੍ਰਿਤੀ ਸਭਿਆਚਾਰ ਤੇ ਵਿਦਿਆ ਭੁਲ ਬੈਠੇ, ਨਾਮਧਰੀਕ ਬ੍ਰਾਹਮਣ ਜਿਹਨਾਂ ਦੇ ਜ਼ਿੰਮੇਂ ਵਿਵਾਹ ਦੀਆਂ ਰਸਮਾਂ ਕਰਨੀਆਂ ਹੁੰਦੀਆਂ ਸਨ, ਸੰਸਕ੍ਰਿਤ ਸਲੋਕਾਂ ਦੀ ਬਜਾਏ, ਪੇਟ ਉਪਜੀਵਕਾਂ ਲਈ ਕੁਝ ਇਕ ਸ੍ਰੀ ਕ੍ਰਿਸ਼ਨ ਜੀ ਦੀ ਉਸਤਤੀ ਦੀਆਂ ਕਵਿਤਾਵਾਂ ਯਾਦ ਕਰ ਲਈਆਂ। ਏਹ ਵਿਵਾਹ ਦਾਸ ਨੇ ਆਪ ਦੇਖਿਆ ਹੈ ਜਿਸ ਨਮੂੰਨਾ ਹੇਠ ਲਿਖਦੇ ਹਾਂ। ਯਥਾ–

ਕੰਵਲ ਨੇਤ ਕੱਟ ਪੀਤੰਬ੍ਰ,
ਅਧਰ ਮੁਰਲੀ ਗਿਰਧਰੰ।
ਮੁਕਟ ਕੰਡਲ ਕਰ ਲਕੁਟੀਆਂ,
ਸਾਂਵਰੇ ਰਾਧਾਂ ਵਰੰ।

ਕੂਲ ਯਮਨਾ ਧੀਂਨ ਆਗੇ,
ਸਗਲ ਗੋਪੀਅਨ ਮਨ ਹਰੈ।
ਪੀਤ ਵੱਸਤ੍ਰ ਗਰੁੜ ਵਾਹਨ,
ਚਰਨ ਨਿੱਤ ਸੁਖ ਸਾਗਰੈ।

(ਏਹ ਹਰ ਗੀਤ ਕਾ ਛੰਦ ਹੈ)

ਭਾਵ–ਕੀ ਪੇਂਡੂ ਅਨਪੜ੍ਹ ਲੋਕਾਂ ਅਗੇ ਜੋ ਮਰਜੀ ਪੜ੍ਹੀ ਜਾਵੇ ਓਹ ਸਿਧੇ ਲੋਕ ਤਾਂ ਸੁਰੀਲੇ ਕੰਠ ਤੇ ਹੀ ਰੀਝ ਜਾਂਦੇ ਹਨ, ਪਰ ਵਿਚਾਰਵਾਨ ਮਹਾਂ ਪੁਰਖ ਇਸ ਨੂੰ ਪਖੰਡ ਅਤੇ ਵਿਗੜੀ ਮ੍ਰਯਾਦਾ ਸਮਝਕੇ ਜਗਤ ਵਿਚ ਮੁੜ ਸਹੀ ਵਿਧਾਨ ਲਾਗੂ ਕਰ ਦਿੰਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸਈ ਗੁਰੁ ਮ੍ਰਯਾਦਾ ਦਾ ਅਰੰਭ ਜੇਠ ਸੁਦੀ ੧੦, ਸੰਮਤ ੧੯੨੦ ਬਿਕਰਮੀ ਮੁਤਾਬਕ ੨ ਜੂਨ ੧੮੬੩ ਨੂੰ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਕੀਤਾ।

{ ਦੇਖੋ ਨਾ: ਧਾ: ਇਤਿਹਾਸ ਪੰਨਾ ੧੬੫
ਨਾਹਰ ਸਿੰਘ ਲਿਖਤ }

ਇਸ ਤੋਂ ਬਾਦ–ਅਨੰਦ ਮੈਰਿਜ ਐਕਟ ਮਹਾਰਾਜਾ ਰਿਪੁਦਮਨ ਸਿੰਘ ਨੇ ਵਾਇਸਰਾਏ ਦੀ ਕੌਂਸਲ ਵਿਚ, ੩੦-੧੦-੧੯੦੮ ਨੂੰ ਪੇਸ਼ ਕੀਤਾ, ਅਤੇ ਸਬੂਤ ਪੇਸ਼ ਕਰਨ ਲਈ ਮਾ: ਪਟਿਆਲਾ ਨੇ ਸੰ: ਜੁਆਲਾ ਸਿੰਘ ਜੀ ਨੂੰ ਤੇ ਮਾ: ਨਾਭਾ ਨੇ ਆਪਣੇ ਚੀਫ ਜਸਟਿਸ ਸ: ਬਦਨ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਭੇਜਿਆ। ਮਾ: ਨਾਭਾ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਤਾਰ ਭੇਜੀ ਗਈ, ਤੇ ਸੰਤ ਜੁਆਲਾ ਸਿੰਘ ਜੀ ਚਿੱਠੀ ਲਿਖਵਾਕੇ ਲੈ ਗਏ। ਤਾਰ ਤੇ ਚਿਠੀ ਵਿਚ ਸਤਿਗੁਰਾਂ ਦੇ ਦਸਤਖਤਾਂ ਹੇਠ ਲਿਖਿਆ ਗਿਆ ਸੀ ਕਿ ਅਸੀਂ ਚਾਲ੍ਹੀਆਂ ਸਾਲਾਂ ਤੋਂ ਗੁਰ ਮ੍ਰਯਾਦਾ ਅਨੰਦ ਕਾਰਜ ਕਰਦੇ ਆ ਰਹੇ ਹਾਂ। ਇਸ ਤੋਂ ਇਲਾਵਾ ਸਿੰਘ ਸਭਾ ਪਾਸ ਹੋਰ ਕੋਈ

ਸਬੂਤ ਨਹੀਂ ਸੀ। ਇਸ ਕਰਕੇ ਏਹ ਅਨੰਦ ਮੈਰਿਜ ਐਕਟ ਉਪ੍ਰੋਕਤ ਗੁਰੂ ਜੀ ਦੀ ਚਿਠੀ ਦੇ ਅਧਾਰ ਤੇ ਪਾਸ ਹੋਇਆ ਸੀ ਸੰਨ ੧੯੦੯ ਵਿਚ।

{ ਵੇਖੋ ਜੁ: ਪ: ਸਤਿਗੁਰੂ, ਪੰਨਾ ੫੪<br>ਰਚਿਤ ਸੰਤ ਨਿਧਾਨ ਸਿੰਘ ਜੀ ਆਲਿਮ }

ਓਦੋਂ ਤੋਂ ਏਹ ਅਨੰਦ ਦੀ ਰਸਮ ਗੁਰ ਸਿੰਖਾਂ ਵਿਚ ਆਮ ਪ੍ਰਚਲਤ ਹੋ ਜਾਣੀ ਚਾਹੀਦੀ ਸੀ। ਪ੍ਰੰਤੂ ਕਈ ਇਕ ਵਿਰੋਧੀ ਅਤੇ ਈਰਖਾਲੂ ਪ੍ਰਚਾਰਕਾਂ ਨੇ ਇਸ ਰਸਮ ਨੂੰ ਨਾਮਧਾਰੀ ਸਮਝਕੇ ਕਈ ਤਰਾਂ ਦੇ ਢੰਗ ਬਦਲ ਦਿਤੇ। ਜੈਸੇ ਕਈ ਸਜਣ ਵਰ, ਕੰਨਿਆਂ ਨੂੰ ਸ੍ਰੀ ਗੁਰੂ ਗ੍ਰੰਥ ਜੀ ਦੇ ਦੁਆਲੇ ਫੇਰਦੇ ਹਨ ਤੇ ਕਈ ਮੋਹਰੇ ਬਿਠਾਕੇ ਹੀ ਮੱਥਾ ਟਿਕਾ ਦਿੰਦੇ ਹਨ ਅਤੇ ਕਈ ਲਾਂਵਾਂ ਦਾ ਪਾਠ ਹੋਣ ਤੋਂ ਬਾਦ ਗ੍ਰੰਥੀ ਨੂੰ ਉਠਾਲਕੇ ਪ੍ਰਕਰਮਾਂ ਕਰਾਉਂਦੇ ਹਨ ਆਦਿ। ਸਿਆਣੇ ਇਸ ਨੂੰ ਮਨ ਮਤਿ ਆਖਣਗੇ ਕਿਉਂ ਕਿ ਮਨ ਦੀ ਮਤਿ ਜਿਉਂ ਹੈ।

ਅਸੀਂ ਪਿਛੇ ਦੱਸ ਆਏ ਹਾਂ ਕਿ ਗੁਰੁ ਮਰਯਾਦਾ ਅਨੰਦ ਕਾਰਜ ਕਿਸ ਨੇ ਅਰੰਭ ਤੇ ਕਿਸ ਨੇ ਪ੍ਰਚੱਲਤ ਕੀਤਾ। ਜੇ ਕਹੀਏ ਕਿ ਲਾਵਾਂ ਵਿਵਾਹ ਪ੍ਰਥਾਏ ਉਚਾਰੀਆਂ ਹਨ, ਤਾਂ ਏਹੁ ਚੌਥੀ ਪਾਤਸ਼ਾਹੀ ਗੁਰੂ ਰਾਮ ਦਾਸ ਜੀ ਦੀ ਰਚਨਾ ਹਨ, ਜਿਸ ਦਾ ਭਾਵ ਕੇਵਲ ਪ੍ਰਾਣੀ ਦੀਆਂ ਚਾਰ ਅਵਸਥਾ ਲਈ ਸ਼ੁਭ ਉਪਦੇਸ਼ ਹੈ, ਜੋ ਪ੍ਰਮਾਰਥ ਦੀ ਸੂਝ ਕਰਾਉਂਦੀਆਂ ਹਨ ਅਤੇ ਇਨ੍ਹਾਂ ਲਾਵਾਂ ਦੀ ਹੋਂਦ ਵਿਚ ਬੀ, ਸਾਰੇ ਵਿਵਾਹ ਕਾਰਜ ਪੁਰਾਤਨ ਰੀਤੀ ਨਾਲ ਹੀ ਹੁੰਦੇ ਰਹੇ।

ਸੂਰਜ ਪ੍ਰਕਾਸ਼ ਵਿਚ ਦਸਮੇਸ਼ ਜੀ ਦੇ ਵਿਵਾਹ ਦੀ ਝਲਕ ਇਸ ਪ੍ਰਕਾਰ ਹੈ:- **ਯਥਾ–**

ਜਿਹ ਸੁੰਦਰ ਵੇਦੀ ਰਚ ਰਾਖੀ।<br>ਗਨ ਨਰ ਨਾਰ ਬਿਲੋਕਤ ਕਾਖੀ।

ਸਾਦਰ ਸਗਲੇ ਕੀਨ ਬਿਠਾਵਨ।
ਬਿੱਪਰ ਉਚਾਰਤ ਮੰਤ੍ਰ ਪਾਵਨ।
ਪੂਜਤ ਨਵ ਗ੍ਰਿਹੁ ਗਨ ਪਤੀ ਖਾਸਾ।
ਕਰੇਹ ਕਿਰਤ ਠਾਨੇ ਗੁਰ ਨਾਥਾ।
ਪੁਨ ਵੇਦੀ ਮੈਹੁ ਰਾਖ ਹੁਤਾਸਨ।
ਡਾਰਤ ਸਰਪੀ ਕੀਨ ਪ੍ਰਕਾਸਨ।
ਤਬ ਦੁਲਹਨ ਲੈ ਨਿਕਟ ਬਿਠਾਈ।
ਯਥਾ ਯੋਗ ਸਭ ਬਿਧ ਕਰਵਾਈ।
ਬਾਰ ਬਾਰ ਫੇਰਨ ਸੰਗ ਫੇਰੇ।
ਪਾਨਿ ਗ੍ਰਹਣ ਕੀਨੋ ਤਿਸ ਬੇਰੇ।

(ਪ੍ਰਸੰਗ ਵਿਆਹ ਦਸਮੇਸ਼ ਜੀ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿਖਾਂ ਤੇ ਬੜਾ ਵਡਾ ਉਪਕਾਰ ਕੀਤਾ, ਜੋ ਗੁਰੂ ਬਾਣੀ ਆਸ਼ੇ ਅਨੁਸਾਰ ਅਨੰਦ ਕਾਰਜ ਕਰਕੇ ਗ੍ਰੀਬ ਜਨਤਾ ਦਾ ਭਵਿਖਤ ਸਵਾਰ ਦਿਤਾ।

# ਵਿਵਾਹ ਦੀ ਅਰੰਭਕ ਕਾਰਵਾਈ

ਜੇਹੜਾ ਵਿਵਾਹ ਮੰਡਪ ਲਈ ਥਾਂ ਨੀਯਤ ਕੀਤਾ ਹੋਵੇ ਓਥੇ ਕਰੀਬਨ ਅੱਠ ਫੁਟ ਮੁਰੱਬਾ ਦੇ ਚਾਰੋਂ ਕੋਨਿਆਂ ਤੇ ਚਾਰ ਹਰੇ ਕੇਲਿਆਂ ਦੇ ਥੰਭ ਗਡਣੇ ਮਾਨੋਂ ਇਕ ਸੋਹਣਾ ਮੰਡਪ ਬਣਾ ਸਜਾ ਲੈਣਾ। ਇਸ ਵਿਚ-ਕਾਰ ਕਰੀਬਨ ਡੇਢ ਫੁਟ ਮਰੱਬਾ ਹੋਮ ਕਰਨ ਲਈ ਹੋਮ ਕੁੰਡ (ਵੇਦੀ) ਤਿਆਰ ਕਰਨੀ ਉਸ ਨੂੰ ਲਿਪ ਪੋਚ ਕੇ ਥਾਂ ਸ੍ਵੱਛ ਕਰ ਲੈਣੀ। ਲਕੜੀ ਬੇਰੀ ਯਾ ਪਲਾਸ ਦੀ ਲਿਖੀ ਹੈ। ਧੂਪ ਸਮੱਗ੍ਰੀ ਮਿਲਿਆ ਘਿਉ ਪਾ ਕੇ ਅਗਨੀ ਪ੍ਰਚੰਡ ਕਰਨੀ ਤੇ ਪਹਿਲਾਂ ਕਪੜੇ 'ਚ ਲੁਪੇਟ ਕੇ ਇਕ ਨਾਰੀਅਲ ਹੇਠ ਰਖਣਾ ਅਤੇ ਇਸ ਕਾਰਜ ਲਈ ਸਤ ਸਿੰਘ ਨੀਯਤ ਕਰਨੇ, ਜਿਨ੍ਹਾਂ ਵਿਚੋਂ ੫ ਨੇ ਇਹਨਾਂ ਬਾਣੀਆਂ ਦਾ ਪਾਠ ਕਰਨਾ–ਜਪੁਜੀ, ਜਾਪੁ, ਚੰਡੀ ਚਰਿੱਤ੍ਰ ਦੂਜਾ, ਚੰਡੀ ਦੀ ਵਾਰ, ਉਗ੍ਰਦੰਤੀ, ਚੌਪਈ, ਅਕਾਲ ਉਸਤਿਤ। ਛੇਵੇਂ ਨੇ ਹੋਮ ਅਹੂਤੀ ਪੌਣੀ ਸੱਤਵੇਂ ਨੇ ਪਾਣੀ–ਜਲ-ਦਾ ਛਿਟਾ ਦੇਣਾ ਅਤੇ ਰਸਨਾ ਦੁਆਰਾ ਹਮਨ ਦੀ ਸਮਾਪਤੀ ਤੱਕ ਭਜਨ ਕਰੀ ਜਾਣਾ।

ਨਾਮਧਾਰੀ ਨਿੱਤ ਨੇਮ ਦੀ ਭੂਮਕਾ ਵਿਚ ਸ੍ਰੀਮਾਨ ਸੰਤ ਚੱਕ੍ਰਵਰਤੀ ਜੀ ਨੇ ਹਮਨ ਦੀ ਮਰਯਾਦਾ ਇਸ ਪ੍ਰਕਾਰ ਲਿਖੀ ਹੈ–ਹਮਨ ਲਈ ਸਤਿ ਸਿੰਘ ਤਿਆਰ ਬਰ ਤਿਆਰ ਬਾਣੀ ਦੇ ਨਿੱਤ ਨੇਮੀ, ਰਹਿਤ ਮਰਯਾਦਾ ਦੇ ਧਾਰਨੀ, ਸਣੇ ਕੇਸੀ ਇਸ਼ਨਾਨ ਕਰਨ, ਜੇ ਕਪਾਹੇ ਬਸਤ੍ਰ ਹੋਣ ਤਾਂ ਉਨ੍ਹਾਂ ਨੂੰ ਵੀ ਸਾਫ ਕਰ ਲੈਣਾ ਜ਼ਰੂਰੀ ਹੈ, ਜੇ ਓਨਾਲੇ ਹੋਣ ਤਾਂ ਬਿਨਾਂ ਧੋਤੇ ਹੀ ਪਰ ਨਿਰਮਲ ਹੋਣ ਤਾਂ ਹੀ ਵਰਤੋਂ ਵਿਚ ਆ ਸਕਦੇ ਹਨ।

ਹਮਨ ਕਰਨ ਵਾਲੀ ਜਗਾ ਨੂੰ ਚੰਗੀ ਤਰਾਂ ਲਿੰਬ ਪੋਚ ਲੈਣਾ ਮਿਟੀ ਨਾਲ। ਇਸ ਵਿਚ ਗੋਹਾ ਨਹੀਂ ਪੌਣਾ। ਲਕੜਾਂ ਬੇਰੀ, ਪਲਾਸ ਯਾ ਚੰਨਣ ਦੀਆਂ ਪੋਣੀਆਂ। ਇਕ ਸਾਬਤ ਨਾਰੀਅਲ ਲੈ ਕੇ ਬਸਤ੍ਰ 'ਚ ਲੁਪੇਟ ਕੇ ਹੋਮ ਕੁੰਡ 'ਚ ਰਖ ਦੇਣਾ ਹਮਨ ਦੀ ਅੱਗ ਨੂੰ ਫੂਕ ਨਹੀਂ ਮਾਰਨੀ ਪਖੇ ਨਾਲ ਝੱਲਣੀ।

ਹਮਨ ਦੀ ਸਮੱਗ੍ਰੀ ਏਹ ਹੈ–ਚੰਦਨ ਸੁਰਖ ਤੇ ਸੁਫੈਦ, ਛੜ, ਮੁੱਥਾ, ਇੰਦਰ ਜੌਂ, ਭੋਜ ਪੱਤ੍ਰ, ਸੁਪਾਰੀ, ਦਾਖ, ਛੁਹਾਰੇ, ਗਰੀ-ਖੋਪਾ, ਬਦਾਮ, ਗੁਗਲ, ਕੇਸਰ, ਮੁਸਕ ਪੂਰ, ਲੌਂਗ, ਤਿੱਲ, ਦੇਸੀ ਜੌਂ, ਕਸਤੂਰੀ, ਸੰਧੂਰ. ਲੈਚੀਆਂ, ਘਿਉ, ਖੰਡ ਆਦਿ।

ਹਮਨ ਦੀ ਸਮਾਪਤੀ ਤੋਂ ਬਾਦ ਏਸੇ ਥਾਂ ਤੇ ਪੰਜ ਪਿਆਰੇ ਅੰਮ੍ਰਤ ਤਿਆਰ ਕਰਨ, ਅੰਮ੍ਰਿਤ ਦੀਆਂ ਪੰਜ ਬਾਣੀਆਂ–ਜਪੁਜੀ, ਜਾਪੁ, ਅਨੰਦ ਚਉਪੀ ੧੦, ਸਵੀਯੇ-ਸ੍ਰਾਵਗ ਸੁਧ ਸਮੂਹ, ਉਪ੍ਰੰਤ ਅਰਦਾਸ ਕਰਕੇ ਵਰ, ਕੰਨਿਆਂ ਨੂੰ ਏਥੇ ਹੀ ਛਕਾਉਣਾ, ਤੇ ਕਾਰਜ ਆਦਿ ਅਰੰਭ ਕਰਨਾ।

ਪ੍ਰਕਰਮਾਂ–ਹੋਮ ਕੁੰਡ ਤੋਂ ਥੋੜੀ ਦੂਰ ਚਾਨਣੀ ਲਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ ਇਸ ਸਮੇਂ ਨੂੰ ਹੋਰ ਸੁਹਾਵਣਾ ਕਰਨ ਲਈ ਰਾਗੀ ਸਜਣ ਇਸ ਮੌਕੇ ਤੇ–'ਕੀਤਾ ਲੋੜੀਐ ਕੰਮੁ ਸੁ ਹਰਿ ਪੈ ਆਖੀਐ' ਅਤੇ 'ਪੱਲੇ ਤੈਂਡੇ ਲਾਗੀ' ਆਦਿ ਸ਼ਬਦ ਪੜ੍ਹਨ ਤੇ ਪਾਠੀ ਮਿਠੀ ਸੁਰ ਦੁਆਰਾ ਲਾਵਾਂ ਦਾ ਪਾਠ 'ਹਰਿ ਪਹਿਲੜੀ ਲਾਵ, ਪ੍ਰਵਿਰਤੀ ਕਰਮ ਦ੍ਰਿੜਾਇਆ ਬਲਰਾਮ ਜੀਉ' ਕਰੇ ਤੇ ਵਰ, ਕੰਨਿਆਂ ਹੋਮ ਕੁੰਡ ਵੇਦੀ ਦੇ ਦੁਆਲ਼ੇ ਫੇਰੇ ਫਿਰਨ। ਜਦ ਤਕ ਚਾਰੇ ਲਾਵਾਂ ਦਾ ਪਾਠ ਪੂਰਾ ਨ ਹੋਵੇ ਓਦੋਂ ਤਕ ਲੜਕੇ ਲੜਕੀ ਨੇ ਪ੍ਰਕਰਮਾਂ ਕਰੀ ਹੀ ਜਾਣੀਆਂ। ਕੇਵਲ ਚਾਰ ਪ੍ਰਕਰਮਾਂ ਹੀ ਚਾਰ ਲਾਵਾਂ ਦੇ ਨਾਲ ਹੌਲੀ ਹੌਲੀ ਤੁਰਕੇ ਕਰਨੀਆਂ। ਪ੍ਰਕਰਮਾਂ ਵੇਲੇ ਮੁੰਡੇ ਕੁੜੀ ਨੇ ਖੱਬਾ ਅੰਗ ਅੰਦਰ ਕਰਕੇ ਫੇਰੇ ਫਿਰਨੇ ਹਨ।

ਫੇਰੇ–ਆਮ ਫੇਟਿਆਂ ਦਾ ਰਿਵਾਜ ਸਜਾ ਅੰਗ ਅੰਦਰ ਕਰਕੇ ਹੀ ਪ੍ਰਕਰਮਾਂ ਕੀਤੀਆਂ ਜਾਂਦੀਆਂ ਹਨ। ਪਰ ਨਿਹੰਗ ਸਿੰਘ ਖਬਾ ਅੰਗ ਅੰਦਰ ਕਰਕੇ ਪ੍ਰਕਰਮਾਂ ਕਰਦੇ ਹਨ। ਉਹਨਾਂ ਦਾ ਭਾਵ ਹੈ ਕਿ ਸ੍ਰੀ ਸਾਹਿਬ, ਤਲਵਾਰ ਦੀ ਪ੍ਰਕਰਮਾਂ ਨਾਲ ਹੀ ਹੋ ਜਾਂਦੀ ਹੈ। ਪ੍ਰੰਤੂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਗੁਰਮਤਿ ਅਨੰਦ ਕਾਰਜ ਦਾ ਅਰੰਭ ਹੋਇਆ। ਉਹਨਾਂ ਦਾ ਹੁਕਮ ਹੈ ਕਿ ਵਰ ਕੰਨਿਆਂ ਖਬਾ ਅੰਗ ਅੰਦਰ ਕਰਕੇ ਪ੍ਰਕਰਮਾਂ ਕਰਨ, ਕਿਉਂਕਿ ਜਦ ਮੁੰਡਾ ਕੁੜੀ ਗੁਰੂ ਗ੍ਰੰਥ ਜੀ ਦੇ ਸਾਹਮਣੇ ਬੈਠਦੇ ਹਨ ਤਾਂ

ਮੁੰਡਾ ਕੁੜੀ ਦੇ ਸਜੇ ਬੈਠਦਾ ਹੈ, ਤੇ ਪ੍ਰਕਰਮਾ ਕਰਨ ਵੇਲੇ ਜੇ ਮੁੰਡਾ ਸਜਾ ਅੰਗ ਅੰਦਰ ਕਰਕੇ ਫੇਰੇ ਫਿਰੇਗਾ ਤਾਂ ਉਸ ਨੂੰ ਕੁੜੀ ਦੇ ਮੋਹਰਦੀ ਲੰਘਣਾ ਪਵੇਗਾ ਅਤੇ ਪ੍ਰਕਰਮਾਂ ਪੂਰੀ ਹੋਣ ਤੇ ਕੁੜੀ ਨੂੰ ਮੁੰਡੇ ਦੇ ਉਤੋਂ ਦੀ ਵੱਲਕੇ ਆਪਣੀ ਥਾਂ ਤੇ ਖਲੋਣਾ ਬੈਠਣਾ ਪੈਂਦਾ ਹੈ ਜੋ ਐਸੇ ਸਮੇਂ ਅਯੋਗ ਪ੍ਰਤੀਤ ਹੁੰਦਾ ਹੈ। ਕਈ ਸੂਭਰ 'ਚ ਲੁਪੇਟੀਆਂ ਕੁੜੀਆਂ ਨੂੰ ਫੜ ਫੜਕੇ ਮੁਸ਼ਕਲ ਨਾਲ ਸੰਭਾਲਿਆ ਜਾਂਦਾ ਹੈ। ਪਰ ਜਦ ਕੁੜੀ ਮੁੰਡਾ ਖਬਾ ਅੰਗ ਅੰਦਰ ਕਰਕੇ ਫੇਰੇ ਫਿਰਨਗੇ ਤਾਂ ਉਪ੍ਰੋਕਤ ਕੋਈ ਕਠਨਾਈ ਨਹੀਂ ਆਵੇਗੀ–ਮੁੰਡਾ ਸੁਭਾਵਕ ਹੀ ਆਪਣੀ ਥਾਂ ਤੋਂ ਕੁੜੀ ਦੇ ਅਗੇ ਚਲੇਗਾ, ਤੇ ਆਪਣੇ ਆਪ ਹੀ ਸੁਖਾਲਾ ਆਪਣੀ ਥਾਂ ਤੇ ਆ ਜਾਵੇਗਾ।

ਨਾਮਧਾਰੀ ਪੰਥ ਵਿਚ ਪਰਦੇ ਦਾ ਰਿਵਾਜ ਉਕਾ ਹੀ ਨਹੀਂ ਕੁੜੀ ਨੰਗੇ ਮੂੰਹ ਆ ਕੇ ਦੀਵਾਨ ਵਿਚ ਸੰਗਤ ਨੂੰ ਨਮਸ਼ਕਾਰ ਕਰਕੇ ਆ ਬੈਠੇ ਅਤੇ ਇਸੇ ਥਾਂ ਤੋਂ ਉਠਕੇ ਵਰ ਦੇ ਖਬੇ ਪਾਸੇ ਸਸ਼ੋਭਿਤ ਹੋ ਜਾਏ।

# ਪ੍ਰਕਰਮਾਂ ਤੇ ਕੁਝ ਵਿਚਾਰ

ਸਾਰੇ ਸੰਸਾਰ ਦਾ ਚੱਕਰ ਖਬੇ ਨੂੰ ਮੰਨਿਆਂ ਹੈ। ਧਰਤੀ ਖਬੇ ਨੂੰ ਘੁੰਮਦੀ ਹੈ, ਕਿਉਂਕਿ ਸੂਰਜ, ਚੰਦ, ਤਾਰੇ ਸਾਨੂੰ ਸਜੇ ਨੂੰ ਫਿਰਦੇ ਦਿਸਦੇ ਹਨ। ਸਾਇੰਸਦਾਨਾਂ ਨੇ ਵੀ ਧਰਤੀ ਘੁੰਮਦੀ ਲਿਖੀ ਹੈ, ਅਕਾਸ਼ ਨਹੀਂ ਅਸੀਂ ਦਸਤਾਰ ਸਜਾਉਣ ਹਿਤ ਸੱਜਾ ਪੇਚ ਉਪਰ ਖਬੇ ਨੂੰ ਵਲਦੇ ਹਾਂ। ਜੇ ਖੱਬਾ ਪੇਚ ਉਪਰ ਹੋਵੇ ਤਾਂ ਉਸ ਨੂੰ ਖਬੀ ਪੱਗ ਆਖੀਦਾ ਹੈ। ਅਤੇ ਹੋਰ ਜਿਨੀਆਂ ਘੁੰਮਣ-ਮੁੜਨ ਵਾਲੀਆਂ ਚੀਜ਼ਾਂ ਹਨ ਉਹ ਸਾਰੀਆਂ ਹੀ ਖਬੇ ਨੂੰ ਘੁੰਮਦੀਆਂ ਹਨ--ਉਦਾਹਰਣ ਆਟਾ ਪੀਹਣ ਦੀ ਚੱਕੀ, ਖਰਾਸ ਦੇ ਬੈਲ, ਕੋਹਲੂ ਬੈਲ, ਮੋਟਰ ਰੇਸਾਂ (ਦੌੜਾਂ) ਮਨੁਖ ਦੌੜਾਂ ਆਦਿ ਖੱਬਾ ਅੰਗ ਅੰਦਰ ਕਰਕੇ ਹੀ ਹੁੰਦੀਆਂ ਹਨ, ਕਿਤੇ ਅਜ ਤਾਈਂ ਸਜ਼ਾ ਅੰਦਰ ਕਰਕੇ ਹੋਣ, ਕਿਸੇ ਨਹੀਂ ਡਿਠੀਆਂ।

ਵਿਦਵਾਨਾਂ ਨੇ ਸਜ਼ਾ ਅੰਗ ਉਪਰਾਲਾ ਤੇ ਖਬਾ ਹੇਠਲਾ ਮੰਨਿਆ ਹੈ। ਯੋਧਾ ਰਣਭੂਮੀ ਵਿਚ ਜੇ ਸ਼ਤਰੂ ਤੇ ਤਲਵਾਰ ਨਾਲ ਸਜਾ ਅੰਗ-ਪੈਰ ਅਗੇ ਕਰਕੇ ਖਬੇ ਨੂੰ ਮਾਰੇਗਾ ਤਾਂ ਉਸਦਾ ਪੂਰਾ ਜ਼ੋਰ ਲਗੇਗਾ, ਜੇ ਸਜੇ ਨੂੰ ਮਾਰੇਗਾ ਤਾਂ ਪੂਰੀ ਤਾਕਤ ਦਾ ਪ੍ਰਗਟਾਵਾ ਨਹੀਂ ਹੋਵੇਗਾ, ਅਤੇ ਵਾਰ ਵੀ ਨਿਸਫਲ ਜਾਂਦਾ ਹੈ। ਇਹ ਦਾਉ ਗਤਕੇ ਦੇ ਖਿਲਾਰੀ ਭਲੀ ਭਾਂਤ ਜਾਣਦੇ ਹਨ।

ਪਰਦੱਖਣਾ-ਪੁਰਾਤਨ ਯੁਗ ਤੋਂ ਚਲੀ ਆਉਂਦੀ ਹੈ, ਜਿਸਦਾ ਭਾਵ ਸਰੀਰ ਦੇ ਅੰਗਾਂ ਨੂੰ ਆਪਣੇ ਗੁਰੂ ਦੇਵ ਦੇਵਤੇ ਦੀ ਪਰਦੱਖਣਾ ਕਰਕੇ ਸੁਫਲ ਕਰਨਾ ਲਿਖਿਆ ਹੈ, ਇਸ ਦੀ ਗਵਾਹੀ ਭਾ: ਗੁਰਦਾਸ ਜੀ ਦੇਂਦੇ ਹਨ। ਯਥਾ-

ਸਫਲ ਜਨਮ ਗੁਰਚਰਨ ਸਰਨ ਲਿਵ,
ਸਫਲ ਦਰਿਸਟ ਗੁਰ ਸਬਦ ਅਲੋਈਐ।

ਸਫਲ ਸੁਰਤ ਗੁਰ ਸਬਦ ਸੁਨਤ ਨਿੱਤ,

ਜਿਹਭਾ ਸੁਫਲ ਗੁਨ ਨਿੱਧ ਗੁਨ ਗੋਈਐ।

ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ,

ਸਫਲ ਚਰਨ ਪ੍ਰਦੱਖਣਾ ਕੈਂ ਪੋਈਐ।

ਸੰਗਮ ਸਫਲ ਸਾਧ ਸੰਗਤ ਸਜਾਇ ਘਰ,

ਹਿਰਦਾ ਸਫਲ ਗੁਰ ਮੱਤਿ ਕੈ ਸਮੋਈਐ।

(ਕਬਿੱਤ ੪੯੯)

ਇਸ ਕਬਿੱਤ ਵਿਚ ਜ਼ਿੰਦਾ ਗੁਰੂ ਦੀ ਸਰਨ ਜਾਣਾ ਨੇਤ੍ਰਾਂ ਕਰਕੇ ਦਰਸ਼ਨ ਕਰਨਾ। ਕੰਨਾਂ ਕਰਕੇ ਗੁਰੂ ਦਾ ਸਬਦ ਬਾਣੀ ਸੁਣਨੀ। ਜਿਹਬਾ ਕਰਕੇ ਗੁਰੂ ਜਸ ਗਾਉਣਾ ਅਤੇ ਹਥਾਂ ਨਾਲ ਚਰਨ ਧੋਣੇ। ਪੈਰਾਂ ਨਾਲ ਤੁਰਕੇ ਗੁਰੂ ਦੀ ਪ੍ਰਕਰਮਾਂ ਕਰਨੀ, ਅਤੇ ਆਪਣਾ ਸੰਗਮ ਪ੍ਰੀਵਾਰ, ਮੰਨ, ਆਤਮਾ ਤੇ ਹੋਰ ਇੰਦਰੀਆਂ ਆਦਿਕ ਤਦ ਸਫਲੇ ਹਨ ਜੇ ਉਹ ਇਕ ਰੂਪ-ਚਿੱਤ ਹੋ ਪ੍ਰਭੂ ਦਾ ਅਰਾਧਣ ਕਰਨ।

ਪ੍ਰੰਤੂ ਸਿਖ ਆਪਣੇ ਗੁਰੂ ਦੀ ਪ੍ਰਕਰਮਾਂ ਸਨਮੁਖ ਹੋ ਕੇ ਹੀ ਕਰਦਾ ਹੈ, ਕਦੀ ਵੀ ਕੋਈ ਦੁਆਲੇ ਫਿਰਦਾ ਨਹੀਂ ਦੇਖਿਆ ਗਿਆ। ਅਤੇ ਜੋ ਲੋਕ ਪ੍ਰਕਰਮਾਂ ਕਰਦੇ ਦੇਖੇ ਡਿਠੇ ਗਏ ਹਨ ਉਹ ਕੇਵਲ ਮਨਾਉਤੀ ਦੇਹੁਰਿਆ ਗੁਰਦੁਆਰਿਆਂ, ਮੰਦਰਾਂ, ਧਰਮ ਸਥਾਨਾਂ ਆਦਿਕ ਦਾ ਉਦਾ-ਹਰਣ ਹੀ ਹੈ। ਐਪਰ ਜੇ ਕੋਈ ਸ਼ਰਧਾਵਾਨ ਸਿਖ ਗੁਰੂ ਦੀ ਪ੍ਰਕਰਮਾਂ ਕਰਦਾ ਵੀ ਹੈ ਤਾਂ ਉਹ ਇਕੱਲਾ ਹੀ ਕਰਦਾ ਹੈ। ਕਦੇ ਕਿਸੇ ਨੇ ਇਹ ਨਹੀਂ ਦੇਖਿਆ ਸੁਣਿਆ ਕਿ ਵਿਵਾਹ ਸਮੇਂ ਵਰ, ਕੰਨਿਆਂ ਗੁਰੂ ਦੇ ਦੁਆਲੇ ਫਿਰਨ, ਅਤੇ ਜ਼ਿੰਦਾ ਗੁਰੂ ਏਹ ਕਦੇ ਕਬੂਲ ਵੀ ਨਹੀਂ ਕਰੇਗਾ। ਕੇਵਲ ਸਨਮੁਖ ਚਰਨ ਬੰਦਨਾ ਹੀ ਉਚਿਤ ਸਮਝੀ ਜਾਏਗੀ।

# ਅਗਨੀ ਪ੍ਰਕਰਮਾਂ

ਗ੍ਰੰਥ ਸਾਸਤ੍ਰਾਂ ਨੇ ਅਗਨੀ, ਦੇਵਤਾ ਮੰਨਿਆ ਹੈ। ਅਗਨੀ ਤੱਤ੍ਰ ਹਰੇਕ ਪ੍ਰਾਣੀ ਮਾਤ੍ਰ ਵਿਚ ਸਥਿਰ ਹੈ ਤੇ ਇਸ ਨੂੰ ਹੀ ਪ੍ਰਾਣ ਆਖਿਆ ਹੈ, ਜੋ ਪ੍ਰਾਣੀ ਦੇ ਖਾਧੇ ਪੀਤੇ ਨੂੰ ਗਰਮ ਕਰਕੇ ਅੰਨ ਵਿਚੋਂ ਇਕ ਨਰੋਲ ਰਸ ਹਵਾ ਦੇ ਸਹਾਰੇ ਸਰਬ ਨਾੜੀਆਂ ਰਾਹੀਂ ਨੀਯਤ ਥਾਂ ਤੇ ਪਚਾਉਂਦਾ ਹੈ। ਭਾਵੇਂ ਸਰੀਰ ਦੇ ਪੰਜੇ ਤੱਤ ਹੀ ਆਪੋ ਆਪਣੀ ਜਗਾ ਪ੍ਰਧਾਨ ਹਨ, ਪਰ ਅਗਨੀ ਨੂੰ ਇਸ ਕਰਕੇ ਸ੍ਰੇਸਟ ਮੰਨਿਆ ਹੈ ਕਿ ਇਸ ਵਿਚ ਦਗੱਧ ਸ਼ਕਤੀ ਹੈ, ਅਤੇ ਜਦ ਪ੍ਰਾਣੀ ਦਾ ਅੰਤ ਹੁੰਦਾ ਹੈ ਤਾਂ ਭੀ ਇਸ ਨਾਲ ਮਿਲਾਪ ਸਦਕਾ ਗਤੀ ਹੁੰਦੀ ਹੈ। ਇਸ ਕਰਕੇ ਮੁੰਡਾ ਕੁੜੀ ਸਾਖਸ਼ਾਤ ਅਗਨੀ ਦੇਵ ਨੂੰ ਪ੍ਰਚੰਡ ਕਰਕੇ ਉਸ ਦੀਆਂ ਪ੍ਰਕਰਮਾਂ ਕਰਨ ਲਗੇ ਸੌਗੰਧ ਲੈਂਦੇ ਹਨ ਕਿ, ਹੇ ਅਗਨ ਦੇਵ ! ਅਸੀਂ ਆਪਣੇ ਗੁਰ ਉਪਦੇਸ਼ ਨੂੰ ਨਿਸਚੇ ਕਰਕੇ ਅਤੇ ਆਪਣੇ ਪ੍ਰਾਣ ਜਾਣਕੇ ਇਹ ਪ੍ਰਣ ਲੈਂਦੇ ਹਾਂ ਕਿ ਜਦ ਤਕ ਅਸੀਂ ਦੋਨੋਂ (ਇਸਤ੍ਰੀ ਭਰਤਾ) ਮਰ ਕੇ ਤੇਰੇ ਵਿਚ ਨਾ ਸਮਾ ਜਾਈਏ, ਉਦੋਂ ਤਕ ਇਕ ਦੂਸਰੇ ਤੋਂ ਜ਼ੁਦਾ ਨਾ ਹੋਵਾਂਗੇ। ਗੁਰਬਾਣੀ ਦਾ ਉਦਾਹਰਣ ਵੀ ਹੈ।

ਧਨ ਪਿਰ ਏਹ ਨ ਆਖੀਐ ਬੈਹਣ ਇਕੱਠੇ ਹੋਇ।
ਏਕ ਜੋਤ ਦੋਇ ਮੂਰਤੀ, ਧਨ ਪਿਰ ਕਹੀਐ ਸੋਇ।

ਉਪ੍ਰੰਤ ਪ੍ਰਾਣੀ ਦੀਆਂ ਚੌਹਾਂ ਅਵਸਥਾਂ ਨੂੰ ਚਾਰੇ ਲਾਵਾਂ ਦਾ ਸ਼ੁੱਭ ਉਪਦੇਸ਼ ਦਿਤਾ ਗਿਆ ਹੈ। ਅਤੇ ਐਸੇ ਪਵਿਤ੍ਰ ਉਪਦੇਸ਼ ਨਿਸਚਿਤ ਧਾਰਣ ਕਰਣ ਕਰਕੇ ਪ੍ਰਾਣੀ ਦੇਵਤੇ ਦੀਆਂ ਪ੍ਰਕਰਮਾਂ ਕਰਦਾ ਹੈ।

ਪ੍ਰਸ਼ਨ–ਕੀ ਜਿਹੜੇ ਉਪ੍ਰੋਕਤ ਰੀਤੀ ਨਾਲ ਵਿਵਾਹ ਨਹੀਂ ਕਰਦੇ ਉਹ ਵਿਵਾਹ ਨਹੀਂ ?

ਉਤਰ–ਹੈ ਪ੍ਰੰਤੂ ਜੋ ਕੰਮ ਆਪਣੇ ਮਹਾਪੁਰਖਾਂ ਦੇ ਵਿਧਾਨ ਅਨੁ-ਸਾਰ ਕੀਤਾ ਜਾਂਦਾ ਹੈ ਓਹ ਸ਼੍ਰੇਸਟ ਮਰਯਾਦਾ ਅਨਕੂਲ ਹੁੰਦਾ ਹੈ। ਜੈਸੇ

ਸਰਕਾਰ ਦੇ ਪਾਸ ਕੀਤੇ ਕਾਨੂੰਨ ਅਨੁਸਾਰ ਜੋ ਕੰਮ ਕੀਤੇ ਜਾਂਦੇ ਹਨ ਉਹ ਸੁਖਦਾਈ ਹੁੰਦੇ ਹਨ ਤੇ ਉਲਟ ਕਰਨ ਵਾਲਿਆਂ ਨੂੰ ਰਾਜ ਦੰਡ ਮਿਲਦਾ ਹੈ ਤੇ ਦੁਖੀ ਹੁੰਦੇ ਹਨ।

ਸੋ ਗੁਰਸਿਖਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਵਿਵਾਹ ਦਾ ਵਿਧਾਨ ਬਣਾ ਦਿਤਾ ਹੈ ਤੇ ਸਭ ਨੂੰ ਇਸ ਅਨੁਸਾਰ ਹੀ ਕਰਨਾ ਚਾਹੀਏ।

ਸਨਾਤਨ ਵਿਵਾਹ ਰੀਤ ਤਿੰਨ ਪ੍ਰਕਰਮਾਂ ਲੜਕੇ ਨੂੰ ਅਗੇ ਕਰਕੇ ਤੇ ਇਕ ਪ੍ਰਦੱਖਣਾ ਲੜਕੀ ਨੂੰ ਅਗੇ ਕਰਕੇ ਦੇਂਦੇ ਹਨ ਪਰ ਗੁਰ ਮਰਯਾਦਾ ਵਿਚ ਅਗੇ ਹੋ ਕੇ ਪੁਰਖ ਹੀ ਚਾਰ ਪ੍ਰਦੱਖਣਾ ਲੈਂਦਾ ਹੈ। ਇਸਤ੍ਰੀ ਪੁਰਖ ਦਾ ਅੱਧਾ ਅੰਗ ਮੰਨਿਆਂ ਹੈ। ਭਾ: ਗੁ: ਨੇ ਲਿਖਿਆ ਹੈ ਕਿ–'ਲੋਕ ਵੇਦ ਗੁਣ ਗਿਆਨ ਵਿਚ ਅਰਧ ਸ੍ਰੀਰੀ ਮੋਖ ਦੁਆਰੀ' ਭਾਵ–ਜਿਵੇਂ ਰੱਥ ਦੇ ਦੋ ਪਹੀਏ ਹਨ, ਤਿਵੇਂ ਇਸਤ੍ਰੀ ਪੁਰਸ਼ ਵੀ ਘਰ ਵਿਚ ਰੱਥ ਸਮਾਨ ਹਨ, ਜੈਸੇ ਰੱਥ ਇਕ ਪਹੀਏ ਨਾਲ ਨਹੀਂ ਚਲਦਾ ਤਿਉਂ ਇਸਤ੍ਰੀ ਪੁਰਖ ਦੇ ਬਰਾਬਰ ਦੇ ਅਧਿਕਾਰ ਬਿਨਾਂ ਗ੍ਰਿਹਥ ਨਹੀਂ ਚਲ ਸਕਦਾ। ਜਿਸ ਘਰ ਵਿਚ ਇਸਤ੍ਰੀ ਮਰਦ ਦੇ ਵੱਖ ੨ ਰਾਹ ਹਨ ਓਥੇ ਬਰਕਤ ਨਹੀਂ ਹੁੰਦੀ, ਕਹਾਵਤ ਹੈ–'ਜਿਥੇ ਸੰਪ ਓਥੇ ਸੰਪਤੀ' ਤੇ ਸਿਆਣਿਆਂ ਨੇ ਕਿਹਾ ਹੈ–

ਆਗਿਆਕਾਰੀ ਪੁਤ੍ਰ ਹੋਇ, ਅਰ ਮਿੱਠ ਬੋਲੀ ਨਾਰ।
ਧਨ ਆਪਣਾ ਸੰਤੋਖ ਮਨ, ਚਾਰ ਸੁਰਗ ਸੰਸਾਰ।

(ਪੰਚ ਤੱਤ੍ਰ)

# ਜਗਤ ਮ੍ਰਯਾਦਾ ਦਾ ਵਿਧਾਨ

ਸਾਰਾ ਬ੍ਰਹਮੰਡ ਅਕਾਲ ਪੁਰਖ ਦੀ ਰਚਨਾ ਹੈ। ਜਿਸ ਦੇ ਪਾਰਾ ਵਾਰ ਦੀ ਕਿਸੇ ਵਡੇ ਤੋਂ ਵਡੇ ਨੂੰ ਵੀ ਹਾਥ ਨਹੀਂ ਆਈ। ਗੁਰੂ ਨਾਨਕ ਦੇਵ ਜੀ ਨੇ 'ਧਰਤੀ ਹੋਰ ਪਰੇ ਤੇ ਹੋਰ' ਤੇ 'ਲਖ ਪਤਾਲਾਂ ਪਤਾਲ, ਲੱਖ ਅਗਾਸਾ ਅਗਾਸ' ਕਰਕੇ ਲਿਖਿਆ ਹੈ। ਮਹਾਂ ਪੁਰਖ ਬ੍ਰਹਮ ਗਿਆਨੀ ਜਿਨ੍ਹਾਂ ਦੇ ਪ੍ਰਮਾਤਮਾਂ ਸਦਾ ਅੰਗ ਸੰਗ ਰਿਹਾ ਹੈ, ਓਨੀ ਇਸ ਬ੍ਰਹਮੰਡ ਨੂੰ ਵਖੋ ਵਖਰੇ ਹਿਸਿਆਂ 'ਚ ਵੰਡ ਕੇ ਜਗਤ ਵਿਧਾਨ ਕਾਇਮ ਕੀਤਾ, ਤਾਂਕਿ ਕੁਦਰਤ ਦੇ ਨਿਯਮਾਂ ਦਾ ਸਹੀ ਗਿਆਨ ਪ੍ਰਾਪਤ ਹੋ ਸਕੇ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ੧ ਓ ਦਾ ਉਚਾਰਣ ਅਤੇ ਭਾਵ ਇਸ ਪ੍ਰਕਾਰ ਪ੍ਰਗਟ ਕੀਤਾ ਕਿ ਉਹ ਅਕਾਲ ਪੁਰਖ ਇਕ ਹੈ ਤੇ ਸੁਤੇ ਪ੍ਰਕਾਸ਼, ਭਾਵ- ਉਹ ਆਪਣੇ ਆਪ ਹੋਇਆ ਉਸ ਨੂੰ ਕੋਈ ਬਨਾਉਣ ਵਾਲਾ ਨਹੀਂ, ਤੇ ਇਕ ਨੇ ਆਪਣੇ ਫੁਰਨੇ ਨਾਲ ਤਿੰਨ ਦੇਵਤੇ, ਬ੍ਰਹਮਾਂ, ਵਿਸ਼ਨ, ਮਹੇਸ਼, ਪ੍ਰਗਟ ਕੀਤੇ, ਜੋ ਪ੍ਰਕਿਰਤੀ ਦੇ ਤਿੰਨ ਗੁਣ ਹਨ, ਰਜੋ, ਤਮੋ, ਸਤੋ ਤੇ ਇਨ੍ਹਾਂ ਦੇ ਕੰਮ 'ਇਕ ਸੰਸਾਰੀ ਇਕ ਭੰਡਾਰੀ (ਤੇ) ਇਕ ਲਾਏ ਦੀਬਾਣ' ਇਹਨਾਂ ਵਿਚੋਂ ਬ੍ਰਹਮ ਸਤੋ ਗੁਣੀ ਨੇ ਜਗਤ ਨੂੰ ਸਹੀ ਮਰਯਾਦਾ (ਢੰਗ) ਨਾਲ ਚਲਾਉਣ ਲਈ ਚਾਰ ਗਿਆਨ-ਚਾਰ ਵੇਦ ਪ੍ਰਗਟ ਕੀਤੇ। ਇਨ੍ਹਾਂ ਨੂੰ ਹੀ ਬ੍ਰਹਮਾਂ ਦੇ ਚਾਰ ਮੂੰਹ ਆਖਿਆ ਹੈ। ਇਸ ਗਿਆਨ ਉਪਦੇਸ਼ ਨਾਲ ਹੀ ਜਗਤ ਵਿਧਾਨ ਕਾਇਮ ਹੈ ਅਤੇ ਰਹੇਗਾ। ਉਪ੍ਰੰਤ ਵਿਦਵਾਨਾਂ ਨੇ ਇਹਨਾਂ ਚੌਂਹ ਵੇਦਾਂ ਤੋਂ ਹੋਰ ਚਾਰ ਉਪਵੇਦ ਬਣਾਏ-ਆਯੁਰ, (ਹਿਕਮਤ) ਧਨੁਰ (ਸ਼ਾਸਤ੍ਰ ਵਿਦਿਆ) ਗੰਧਰਬ (ਸੰਗੀਤ) ਅਤੇ ਅਰਥ ਸ਼ਾਸਤ੍ਰ (ਭਵਾਰਥ) ਆਦਿ।

ਜੂਨਾਂ ਭਾਵੇਂ ਚੋਰਾਸੀ ਲਖ ਹਨ ਪਰ ਚਾਰ ਹਿਸਿਆਂ ਵਿਚ ਵੰਡੀਆਂ ਹਨ, ਅੰਡਜ-ਅੰਡਿਆਂ ਚੋਂ, ਜੇਰਜ਼-ਜੇਰ ਚੋਂ, ਸੇਤਜ- ਪਸੀਨੇ ਚੋਂ, ਉਤਭੁੱਜ-ਦਰੱਖਤ, ਘਾ ਬੂਟੇ ਜੜ੍ਹ ਪਦਾਰਥ ਆਦਿ। ਇਨ੍ਹਾਂ ਵਿਚ

ਉਤਮ ਜੋਨੀ ਮਨੁਖ ਹੈ ਤੇ ਇਸੇ ਲਈ ਹੀ ਸਾਰਾ ਵਿਧਾਨ ਵੇਂਡ ਦਾ ਗਿਆਨ ਹੈ, ਅਤੇ ਗਿਆਨ ਦੀ ਉਪਜ ਲਈ ਚਾਰ ਅਵੱਸਥਾਵਾਂ, ਜਾਗ੍ਰਤ ਸੁਪਨ, ਸੁਖੋਪਤ, ਤੁਰੀਆਂ ਕਾਇਮ ਕੀਤੀਆਂ ਤੇ ਚਾਰੇ ਹੀ ਧਿਆਨ ਨਾਭੀ (ਧੁੰਨੀ) ਦਾ, ਹਿਰਦੈ ਦਾ, ਕੰਠ ਦਾ, ਚੌਥਾ ਤ੍ਰਿਕੁੱਟੀ ਦਾ, ਤੇ ਇਸ ਨੂੰ ਤੋੜ ਪਚਾਉਣ ਲਈ ਚਾਰ ਆਸ਼ਰਮ (ਘਰਾਂ ਦੀ ਸਥਾਪਨਾ ਕੀਤੀ, ਬ੍ਰਹਮ ਚਰਜ, ਗ੍ਰਿਹਸਤ, ਬਾਨ ਪ੍ਰਸਥ ਅਤੇ ਸੰਨਿਆਸ ਤੇ ਮਨੁਖਾਂ ਦੇ ਗੁਣ ਪ੍ਰਖਣ ਹਿੱਤ ਚਾਰ ਕੁਲਾਂ ਬ੍ਰਾਹਮਣ, ਖੱਤ੍ਰੀ, ਵੈਸ਼ ਅਤੇ ਸ਼ੂਦਰ ਬਣਾਏ। ਅਰ ਜੀਵਾਂ ਦੇ ਦੁਖ ਆਦਿ ਨਵਿਰਤੀ ਲਈ ਚਾਰ ਰੁਤਾਂ–ਗਰਮੀ, ਸਰਦੀ, ਬਰਸਾਤ ਅਤੇ ਬਸੰਤ। ਕੁਦਰਤੀ ਨਿਯਮ ਲਾਗੂ ਹੋਇਆ। ਪ੍ਰਾਣੀ ਦੇ ਸੁਭਾਓ ਦੀਆਂ ਤਬਦੀਲੀਆਂ ਜਾਨਣ ਲਈ ਚਾਰ ਦਗੱਧ ਅਗਨੀਆਂ ਦੱਸੀਆਂ ਹਿੰਸਾ, ਮੋਹ, ਲੋਭ, ਕਰੋਧ ਜਿਨ੍ਹਾਂ ਕਾਰਣ ਪ੍ਰਾਣੀ ਸ਼ੁੱਭ ਕਿਰਿਆਂ ਦਾ ਦੁਰ-ਉਪਜੋਗ ਕਰਕੇ ਸਹੀ ਮਾਰਗ ਤੋਂ ਡਿਗ ਪੈਂਦਾ ਹੈ, ਅਤੇ ਨਾਲ ਹੀ ਪ੍ਰਾਣੀ ਨੂੰ ਸ਼ੁਭ ਗੁਣਾਂ ਵਿਚ ਪ੍ਰਵੇਸ਼ ਕਰਨ ਹਿੱਤ ਚਾਰ ਗਿਆਨ–ਧਰਮ ਅਰਥ, ਕਾਂਮ, ਮੋਖ ਦਾ ਉਪਦੇਸ਼ ਦਿਤਾ ਪ੍ਰੰਤੂ ਕੋਈ ਭਾਗਾਂ ਵਾਲਾ ਹੀ ਪ੍ਰਾਪਤ ਕਰ ਸਕਦਾ ਹੈ ਯਥਾ–

'ਚਾਰ ਪਦਾਰਥ ਹੈਂ ਜਗਮਾਹੀ, ਕਰਮ ਹੀਣ ਨਰ ਪਾਵਤ ਨਾਹੀ।'

(ਤੁਲਸੀ ਦਾਸ)

ਮਨੁਖ ਨੂੰ ਭੈ ਦੇਣ ਹਿਤ ਤਾਂਕਿ ਪ੍ਰਾਣੀ ਕੁਕਰਮ ਤੋਂ ਬਚ ਸਕੇ, ਚਾਰ ਫਰਿਸ਼ਤਿਆਂ ਦੀ ਸਥਾਪਨਾ ਕੀਤੀ। ਅਜਰਾਈਲ, ਜਬਰਾਈਲ, ਅਸਰਾਫੀਲ ਅਤੇ ਮੈਕਾਂਈਲ–ਨਾਮਾਂ ਵਾਲੇ ਸਿਪਾਹੀ ਕਾਇਮ ਕੀਤੇ। ਗੁਰਬਾਣੀ ਵਿਚ ਇਸ ਤਰਾਂ ਲਿਖਿਆ ਹੈ (ਤਲੰਗ ਮ: ੧) 'ਜਬ ਅਜਰਾਈਲ ਬਸਤਨੀ ਤਬ ਚਿਕਾਰੇ ਬਿਦਾਏ।' ਭਾਵ–ਹੇ ਬੰਦੇ! ਜਦ ਤੈਨੂੰ ਅਜਰਾਈਲ ਬੰਨ੍ਹ ਲਏਗਾ ਤਾਂ ਤੂੰ ਕਿਸ ਆਸਰੇ ਛੁਟੇਗਾ। ਅਤੇ–

'ਅਜਰਾਈਲ ਯਾਰ ਬੰਦੇ ਜਿਸ ਤੇਰਾ ਅਧਾਰ।'

ਭਾਵ–ਅਜਰਾਈਲ ਉਸ ਦਾ ਮਿਤ੍ਰ ਹੈ ਜਿਸ ਦੇ ਸਿਰ ਤੇ ਅਕਾਲ

ਪੁਰਖ ਦਾ ਹੱਥ ਹੈ।

ਮਨੁਖ ਨੇ ਜੋ ਸ਼ੁੱਭ ਅਸ਼ੁਭ ਕੰਮ ਕਰਨੇ ਹਨ ਉਸ ਲਈ ਚਾਰ ਪਹਿਰ ਦਾ ਦਿਨ ਤੇ ਚਾਰ ਪਹਿਰ ਦੀ ਰਾਤ ਬਣਾਈ, ਅਤੇ ਪ੍ਰਕ੍ਰਿਤੀ ਦਾ ਸੁਭਾਓ ਜਾਨਣ ਲਈ ਸਤਿਜੁਗ, ਤ੍ਰੇਤਾ. ਦੁਆਪਰ ਅਤੇ ਕਲਜੁਗ ਦੇ ਵਿਧਾਨ ਦਾ ਗਿਆਨ ਕਰਾਇਆ। ਜੈਸੇ ਸਤਿਯੁਗ ਵਿਚ ਧਰਮ ਦੇ ਚਾਰ ਪੈਰ ਦਯਾ, ਸਤਿ, ਦਾਨ ਅਤੇ ਇਸ਼ਨਾਨ ਦਸੇ ਤੇ ਇਹਨਾਂ ਤੇ ਚਲਣ ਨਾਲ ਪੁਰਖ ਦਾ ਜੱਸ ਚੌਂਹ ਕੂਟਾਂ ਵਿਚ ਉਤਰ, ·ਦੱਖਣ, ਪੂਰਬ ਅਤੇ ਪੱਛਮ, ਜੈ ਜੈ ਕਾਰ ਪੰਥ 'ਜਗਤ ਨਰਾ' ਫੈਲ ਗਿਆ।

ਚਾਰ ਲਾਂਵਾਂ ਦਾ ਉਪਦੇਸ਼ ਵੀ ਪ੍ਰਾਣੀ ਦੀਆਂ ਚਾਰੋਂ ਅਵੱਸਥਾ ਦਾ ਗਿਆਨ ਹੈ। ਜਿਸ ਦਾ ਭਵਾਰਥ ਅਗੇ ਆਵੇਗਾ।

ਉਪ੍ਰੋਕਤ ਗਿਆਨ ਚਾਰ ਭਾਗਾਂ ਵਿਚ ਪ੍ਰਾਣੀ ਨੂੰ ਸੰਬੋਧਨ ਕੀਤਾ। ਕਿਉਂਕਿ 'ਮਾਨਸ ਜਨਮ ਦੁਲੰਭ ਹੈ ਹੋਤ ਨਾ ਬਾਰੰ ਬਾਰ।' ਸਹੀ ਸਮਝਕੇ ਅਤੇ ਚੌਰਾਸੀ ਲੱਖ ਜੋਨ ਵਿਚ ਉਤਮ ਜਨਮ ਸੋ ਮਾਣਸ ਦੇਹੀ 'ਮੰਨਕੇ ਅਨੇਕਾਂ ਸਾਧਨ' ਮੁਕਤ ਹੋਣ ਦੇ ਮਹਾਂ ਪੁਰਖਾਂ ਨੇ ਵਰਨਣ ਕੀਤੇ ਹਨ।

ਮਨੁਖ ਪੰਜ ਤੱਤਾਂ ਦਾ ਬਣਾਉ ਹੈ, ਇਸ ਲਈ ਅਗਲੀ ਉਪਦੇਸ਼ ਵੰਡ ਪੰਜਾਂ ਭਾਗਾਂ ਵਿਚ ਕਹੀ ਹੈ। ਯਥਾ–ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ 'ਚ ਲਿਖਿਆ ਹੈ ਕਿ–

> ਪੰਚ ਪ੍ਰਵਾਣ, ਪੰਚ ਪ੍ਰਧਾਨ, ਪੰਚੇ ਪਾਵਹਿ ਦਰਗਹ ਮਾਣ।
> ਪੰਚੇ ਸੋਹਹਿ ਦਰ ਰਾਜਾਨ, ਪੰਚਾ ਕਾ ਗੁਰ ਏਕ ਧਿਆਨ।'

ਭਾਵ- ਮਨੁਖ ਦਾ ਸਰੀਰ ਪੰਜ ਤੱਤ-ਅੱਗ, ਪਾਣੀ, ਮਿਟੀ, ਹਵਾ ਅਤੇ ਅਕਾਸ਼ ਦੀ ਬਨਾਵਟ ਹੈ, ਇਹ ਤਦੇ ਹੀ ਪ੍ਰਵਾਨ ਮੰਨਿਆ ਹੈ ਜੇ ਇਸ ਵਿਚ ਦਯਾ, ਧਰਮ, ਸਤਿ, ਸੰਤੋਖ, ਖਿਮਾਂ ਦਾ ਨਿਵਾਸ ਹੋਵੇ ਅਤੇ ਏਹੁ ਹੀ ਪੰਜ ਇਕ ਰੂਪ ਹੋ ਕੇ ਸ਼ੁਭ ਗੁਣਾਂ ਕਰਕੇ ਅਕਾਲ ਪੁਰਖ ਦੀ ਦਰਗਾਹ ਵਿਚ ਮਾਣ ਇਜ਼ਤ ਪ੍ਰਾਪਤ ਕਾਰਨ ਕਰਕੇ ਪ੍ਰਧਾਨ ਮੰਨੇ ਗਏ। 'ਪੰਚੇ ਸੋਹਿ ਦਰ ਰਾਜਾਨ' ਜਿਵੇਂ ਸਰੀਰ ਪੰਜ ਦੀ ਸਜਾਵਟ ਹੈ ਇਵੇਂ ਰਾਜਾ ਵੀ ਜੋ

ਪਰਜਾ ਦਾ ਸਰੀਰ ਕਹਾਉਂਦਾ ਹੈ। ਪੰਜਾਂ—ਧਰਮ, ਵਿਦਿਆ, ਧੰਨ-ਸੰਪਤੀ, ਫੌਜ ਅਤੇ ਨਿਆਂ ਕਰਕੇ ਸੋਭਦਾ ਹੈ। 'ਪੰਚਾਂ ਕਾ ਗੁਰੁ ਏਕ ਧਿਆਨ' ਕਾਮ, ਕਰੋਧ, ਲੋਭ, ਮੋਹ, ਹੰਕਾਰ ਆਦਿਕ ਦਾ ਪੰਜ ਗਿਆਨ ਇੰਦਰੀਆਂ ਵਿਚ ਲੀਨ ਹੋ ਕੇ ਇਕ ਸਾਥ ਧਿਆਨ 'ਚ ਮਗਨ ਹੋਣਾ ਹੀ 'ਧਿਆਨ' ਨੂੰ ਗੁਰੂ ਕਿਹਾ ਹੈ। ਇਸ ਪਰ ਗੁਰੂ ਜੀ ਦਰਸਟਾਂਤ ਦੇਂਦੇ ਹਨ—

'ਸਹਜ ਮਲਾਏ ਹਰਿ ਮਨ ਭਾਏ ਪੰਚ ਮਿਲੇ ਸੁਖ ਪਾਇਆ।' ਅਤੇ

'ਅਨ ਦਿਨ ਮੇਲ ਭੈਯਾ ਮੰਨ ਮਾਨਿਆਂ ਘਰ ਮੰਦਰ ਸੁਹਾਇ।
ਪੰਚ ਸ਼ਬਦ ਧੁੰਨ ਅਨਹੱਦ ਵਾਜੇ ਹਮ ਘਰ ਸਾਜਨ ਆਏ।'

ਇਸ ਪਰ ਹੋਰ ਪੰਜਾਂ ਦਾ ਭਾਵ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਆਸਾ ਰਾਗ 'ਚ ਲਿਖਿਆ ਹੈ ਕਿ ਪੁਰਖ ਨੂੰ ਮੁਕਤ ਹੋਣ ਲਈ ਕਿਸ ਚੀਜ਼ ਦਾ ਗ੍ਰੇਹਣ ਤੇ ਕਿਸ ਦਾ ਤਿਆਗ ਕਰਨਾ ਚਾਹੀਦਾ ਹੈ। ਯਥਾ—

੧ ਪੰਚ ਮਨਾਇ, ੨ ਪੰਚ ਰੁਸਾਇ,
੩ ਪੰਚ ਵਸਾਇ, ੪ ਪੰਚ ਗੁਵਾਇ।

ਭਾਵ—੧ ਦਯਾ, ਧਰਮ, ਸਤਿ, ਸੰਤੋਖ, ਧੀਰਜ—ਮਨਾਇ। ੨ ਕਾਂਮ, ਕਰੋਧ, ਲੋਭ ਮੋਹ, ਹੰਕਾਰ—ਰੁਸਾਏ। ੩ ਪੰਜਾਂ ਤੱਤਾਂ ਦੇ ਗੁਣ ਜਪੁ, ਤਪੁ, ਸੰਜਮ, ਦਾਨ ਅਤੇ ਇਸਨਾਨ—ਵਸਾਇ। ੪ ਪੰਜ ਵਿਸ਼ੇ, ਸਬਦ, ਸਪ੍ਰਸ, ਰੂਪ ਰਸ, ਗੰਧ—ਗੁਵਾਇ।

ਮਨੁਖ ਜੋਨੀ ਉਤਮ ਹੈ ਪਰ ਜੇ ਇਸ ਨੂੰ ਸਰੀਰ ਦੀ ਬਨਾਵਟ ਦਾ ਪੂਰਾ ਗਿਆਨ ਹੋਵੇ, ਗੁਰੂ ਜੀ ਨੇ ਕਿਹਾ ਹੈ—

ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੇ ਸੋ ਪਾਵੈ।
ਪੀਪਾ ਪ੍ਰਣਵੈਂ ਪ੍ਰਮ ਤੱਤ ਹੈ ਸਤਿਗੁਰੁ ਹੋਇ ਲਖਾਵੈ।
(ਧਨਾਸਰੀ ਪੀਪਾ)

ਭਾਵ—ਬ੍ਰਹਮੰਡ ਅਤੇ ਪਿੰਡ ਸਰੀਰ ਦੀ ਬਨਾਵਟ ਇਕ ਹੀ ਹੈ। ਬਿਨਾਂ ਖੋਜ ਭਾਲ ਤੋਂ ਪਤਾ ਨਹੀਂ ਲਗ ਸਕਦਾ, ਇਸ ਕਰਕੇ ਸਚੇ ਗੁਰੂ ਦੀ ਲੋੜ ਹਰ ਵੇਲੇ ਰਹਿੰਦੀ ਹੈ।

ਪੁਰਖ ਵਿਚ ਪੰਜ ਕਰਮ ਇੰਦਰੇ–ਪੰਜ ਗਿਆਨ ਇੰਦਰੇ ਹਨ। ਗਿਆਨ ਇੰਦਰੇ ਮੁਖੀ ਹਨ। ਕਰਮ ਇੰਦਰੇ ਇਨ੍ਹਾਂ ਦੇ ਇਸ਼ਾਰੇ ਤੇ ਕੰਮ ਕਰਦੇ ਹਨ, ਭਾਵ-ਨਾਸ਼ਾਂ ਨੂੰ ਸੁਗੰਧ ਆਈ ਹੱਥਾਂ ਨੇ ਫੁਲ ਤੋੜ ਲਿਆ। (ਕਰਮ ਕੀਤਾ) ਕੰਨਾਂ ਨੇ ਕੀਰਤਨ ਸੁਣਿਆਂ, ਪੈਰਾਂ ਨੇ ਚਲਕੇ ਸਤਿਸੰਗ ਕੀਤਾ (ਕਰਮ ਹੈ) ਜੀਭ ਦਾ ਸਵਾਦ (ਗਿਆਨ ਕਰਮ) ਅੱਖਾਂ ਦਾ ਵੇਖਣਾ ਪਛਾਨਣਾ (ਗਿਆਨ ਕਰਮ) ਤੁਚਾ ਖਲੜੀ ਦਾ ਸਪ੍ਰਸ (ਗਿਆਨ ਕਰਮ) ਹੈ ਆਦਿ।

**ਪੰਜ ਕਲੇਸ਼**–ਪੁਰਖ ਬਿਨਾਂ ਯਥਾਰਥ ਗਿਆਨ ਤੋਂ ਕਿਤੇ ਭੀ ਮਾਣ ਪ੍ਰਾਪਤ ਨਹੀਂ ਕਰ ਸਕਦਾ ਅਤੇ ਜਦ ਤਕ ਪੰਜਾਂ ਕਲੇਸ਼ਾਂ ਨੂੰ ਕਾਬੂ ਵੀ ਨਾ ਕਰ ਲਵੇ। ਪੰਜ ਕਲੇਸ਼-ਅਵਿਦਿਆ (ਅਗਿਆਨ) ਅਸੰਮਤਾ (ਹੰਕਾਰ) ਰਾਗ-ਪ੍ਰਯਾ ਬੁਧਿ, ਦ੍ਵੈਸ਼-ਅਪ੍ਰਿਆ ਬੁਧੀ, ਅਭਿੰਨ ਵੇਸ਼-ਮੌਤ ਦਾ ਡਰ ਆਦਿ। ਹੋਰ ਪ੍ਰਾਣੀ ਨੂੰ ਠੱਗਣ ਵਾਲੇ, ਪੰਜਾਂ ਠੱਗਾਂ ਦਾ ਵੀ ਵਿਦਵਾਨਾਂ ਨੇ ਵਰਨਣ ਕੀਤਾ ਹੈ, ਜਥਾ-ਰਾਜ, ਮਾਲ, ਰੂਪ, ਜ਼ਾਤ, ਜੋਬਨ ਜਿਨ੍ਹਾਂ ਤੋਂ ਅਗਿਆਨੀ ਪੁਰਖ ਬਚ ਨਹੀਂ ਸਕਦਾ, ਕੋਈ ਹੀ 'ਜਗ ਮੈ ਉਤਮ ਕਾਢੀਐ ਵਿਰਲੇ ਕੇਈ ਕੇਇ।'

ਉਪ੍ਰੋਕਤ ਠੱਗਾਂ ਤੋਂ ਬਚਣ ਲਈ ਮਹਾਂ ਪੁਰਖਾਂ ਨੇ ਹੋਰ ਕਈ ਸੁਖੈਨ ਪ੍ਰਾਰਥਨਾਂ ਦੇ ਵਕਤ ਨੀਯਤ ਕੀਤੇ ਹਨ। ਜੈਸੇ ਮੁਸਲਮਾਨਾਂ ਦੀਆਂ ਇਕ ਦਿਨ ਵਿਚ ਪੰਜ ਵੇਲੇ ਪ੍ਰਾਰਥਨਾਂ-ਨਵਾਜ਼ਾਂ ਨੀਯਤ ਹਨ–

੧ ਅੰਮ੍ਰਿਤ ਵੇਲੇ ਦੀ ੨ ਦੁਪਹਿਰ ਪਿਛੋਂ ੩ ਘੜੀ ਦਿਨ ਬਾਕੀ ਰਹੇ ਤੇ ੪ ਦਿਨ ਛਿਪਣ ਵੇਲੇ ੫ ਚਾਰ ਘੜੀ ਰਾਤ ਬੀਤੀ ਪਰ ਪ੍ਰੰਤੂ ਗੁਰੂ ਨਾਨਕ ਦੇਵ ਜੀ ਨੇ ਪੰਜ ਨਵਾਜ਼ਾਂ ਕਹੀਆਂ ਹਨ, ਯਥਾ -

'ਪੰਜ ਨਵਾਜਾਂ ਵਖਤ ਪੰਜ, ਪੰਜਾਂ ਪੰਜੇ ਨਾਉ,
ਪਹਲਾ 'ਸੱਚੁ' 'ਹਲਾਲ' ਦੁਇ ਤੀਜਾ 'ਖੈਰ ਖੁਦਾਇ'।
ਚਉਥੀ 'ਨੀਯਤ ਰਾਸ ਮਨ' ਪੰਜਵੀਂ 'ਸਿਫਤ ਸਨਾਇ।'

(ਵਾਰ ਮਾਝ ਮ: ੧)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਖਾਲਸੇ ਦੀ ਰਚਨਾ ਵੇਲੇ ਪਹਿਲੇ ਪੰਜਾਂ ਪਿਆਰਿਆਂ ਦੀ ਹੀ ਚੋਣ ਕੀਤੀ ਅਤੇ ਪੰਚ ਪ੍ਰਵਾਣ ਕਰਨ ਲਈ ਪਹਿਲਾ 'ਦਯਾ', ਦੂਜਾ 'ਧਰਮ', ਤੀਜੀ 'ਹਿੰਮਤ', ਚੌਥੀ 'ਮੋਹਕ ਮਤ' ਤੇ ਪੰਜਵੀਂ 'ਸਾਹਬੀ' ਭਾਵ-ਰਾਜ ਦਰਬਾਰ ਦੀ ਸ਼ੋਭਾ ਹਿਤ ਐਸੀ ਮਹਾਨ ਬੀਰ ਸਭਾ ਨੀਯਤ ਕੀਤੀ।

ਸਤਿਗੁਰੂ ਰਾਮ ਸਿੰਘ ਜੀ ਨੇ ਵੀ (ਦਸਮੇਸ਼ ਜੀ ਦੀ ੧੭੫੬ ਬਿਕ੍ਰਮੀ ਦੀ ਵਿਸਾਖੀ ਤੇ ਕੇਸਗੜ੍ਹ ਵਿਚ ਖਾਲਸੇ ਦੀ ਰਚਨਾ ਵਾਂਗ) ਸ੍ਰੀ ਭੈਣੀ ਸਾਹਿਬ ਵਿਖੇ ੧੯੧੪ ਦੀ ਵਿਸਾਖੀ ਤੇ ਨਾਮਧਾਰੀ ਸੰਤ ਖਾਲਸੇ ਦੀ ਰਚਨਾ ਕੀਤੀ। ਜਿਸ ਦਾ ਭਾਵ ਐਨ ਕਲਗੀਧਰ ਦੀ ਰਚਨਾ ਨਾਲ ਮਿਲਦਾ ਹੈ। ਯਥਾ-ਪੰਜਾਂ ਪਿਆਰਿਆਂ ਦੇ ਨਾਮ ਇਸ ਪ੍ਰਕਾਰ ਹੈ-

੧ ਭਾ: ਕਾਨ ਸਿੰਘ ਭਾਵ 'ਕਾਨ' ਦਾ ਅਰਥ ਮ੍ਰਯਾਦਾ ਹੈ।
੨ ਭਾ: ਲਾਭ ਸਿੰਘ ਦਾ ਅਰਥ-ਵ੍ਰਿਧੀ, ਵਾਧਾ, ਲਾਭ।
੩ ਭਾ: ਆਤਮਾ ਸਿੰਘ ਦਾ ਅਰਥ-ਆਤਮਕ ਬੱਲ।
੪ ਭਾ: ਨੈਣਾ ਸਿੰਘ ਦਾ ਅਰਥ-ਗਿਆਨ ਦੀ ਅੱਖ।
੫ ਭਾ: ਸੁਧ ਸਿੰਘ ਦਾ ਅਰਥ-ਖਾਲਸ, ਸੁਚਾ, ਸੁਧ।

ਭਵਾਰਥ-ਜਿਸ ਘਰ ਵਿਚ ਸਾਰੇ ਕੰਮ 'ਕਾਨ' ਮ੍ਰਯਾਦਾ ਨਾਲ ਹੁੰਦੇ ਹੋਣ, ਉਥੇ ਅਵੱਸ਼ 'ਲਾਭ' ਦੀ ਪ੍ਰਾਪਤੀ ਹੈ। ਲਾਭ ਹੋਣ ਤੇ ਹੀ 'ਆਤਮਾਂ' ਨੂੰ ਬਲ ਪ੍ਰਾਪਤ ਹੁੰਦਾ ਹੈ। ਆਤਮਕ ਬਲ ਪ੍ਰਾਪਤੀ ਪਿਛੋਂ ਗਿਆਨ ਦੀ ਅੱਖ 'ਨੈਣ' ਖੁਲਦੀ ਹੈ ਤਦ ਮਨੁਖ ਕੰਚਨ ਵੱਤ 'ਸ਼ੁਧ' ਹੋ ਜਾਂਦਾ ਹੈ। ਅਤੇ ਸ਼ੁਧ ਹੋਇਆ ਪੁਰਖ ਬ੍ਰਹਮ ਵਿਚ ਲੀਨ ਹੋ ਕੇ, ਬ੍ਰਹਮ ਗਿਆਨੀ, ਆਪ ਪ੍ਰਮੇਸ਼ਰ ਬਣ ਜਾਂਦਾ ਹੈ।

ਮਹਾਂ ਪੁਰਖਾਂ ਦੀ ਬੰਨ੍ਹੀ ਹੋਈ ਮਰਯਾਦਾ ਤੋਂ ਉਲੱਟ ਚਲਣ ਵਾਲੇ ਪ੍ਰਾਣੀ ਨੂੰ ਕਈ ਹੋਰ ਦੁਖ ਭੋਗਣੇ ਪੈਂਦੇ ਹਨ। ਜੈਸੇ ਗ੍ਰਭ ਦਾ ਦੁਖ, ਜਨਮ ਦਾ, ਬੁਢਾਪੇ ਦਾ, ਰੋਗ ਦਾ, ਪੰਜਵਾਂ ਮ੍ਰਿਤੂ ਦਾ ਦੁਖ। ਏਸੇ ਕਰਕੇ ਹੀ ਮਹਾਂ ਪੁਰਖ ਬਾਰ ਬਾਰ ਉਪਦੇਸ਼ ਦੇਂਦੇ ਆਏ ਹਨ। ਗੁਰੂ ਨਾਨਕ ਦੇਵ ਜੀ

ਨੇ ਜਪੁਜੀ ਸਾਹਿਬ ਵਿਚ ਵੀ ਉਪ੍ਰੋਕਤ ਦੁਖਾਂ ਤੋਂ ਛੁਟਕਾਰਾ ਪਾਉਣ ਹਿੱਤ ਅਤੇ ਮਨੁਖ ਨੂੰ ਉਚੀ ਮੰਜ਼ਲ ਤੇ ਪਹੁੰਚਾਉਣ ਲਈ ਪੰਜ ਖੰਡ ਲਿਖੇ ਹਨ ਯਥਾ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਅਤੇ ਸੱਚ ਖੰਡ ਆਦਿ—ਖੰਡ ਦਾ ਅਰਥ ਭਾਗ-ਹਿਸਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਮਰਯਾਦਾ ਵਿਚ ਰਹਿਣ ਲਈ ਰਹਿਤਾਂ ਵੀ ਪੰਜ ਹੀ ਦਸੀਆਂ ਹਨ, ਪੰਜ ਕਕਾਰ, ਭਾਵ—ਪੰਜ ਕੱਕੇ ਕੱਛਾ, ਕੇਸ, ਕੜਾ, ਕਿਰਪਾਨ, ਕੰਘਾ। ਭਾਵ—'ਕਛਿਹਰਾ' ਜੱਤ ਦੀ ਨਿਸ਼ਾਨੀ, 'ਕੜਾ' ਗਿਆਨ ਦੀ ਹੱਥ ਕੜੀ, ਜਿਵੇਂ ਸਰਕਾਰ ਚੋਰ ਨੂੰ ਹੱਥ ਕੜੀ ਲਾ ਕੇ ਕਾਨੂੰਨ ਅਧੀਨ ਰੱਖਦੀ ਹੈ, ਤਿਵੇਂ ਹੀ 'ਕੜਾ' ਗੁਰੂ ਜੀ ਦੇ ਸਚੇ ਸਿਧਾਂਤ ਦਾ ਬੰਧਨ ਜਣਾਉਂਦਾ ਹੈ। 'ਕੇਸ' ਸਿਰ ਦੀ ਰਖਿਆ। 'ਕੰਘਾ' ਕੇਸਾਂ ਦੀ ਰਖਿਆ—ਸੁਆਰਨ ਹਿੱਤ, ਭਾਵ-ਕੰਘਾ ਕਰਨ ਨਾਲ ਆਲਸ ਸਿਰ ਦਰਦ ਦੂਰ ਹੁੰਦੀ ਹੈ ਤੇ ਜਦ ਕੰਘਾ, ਖੋਪਰੀ ਨਾਲ ਰਗੜ ਹੁੰਦਾ ਹੈ ਤੇ ਸਿਰ ਦੀਆਂ ਨਾੜੀਆਂ ਵਿਚੋਂ ਲਹੂ ਦਾ ਗੇੜ ਬਣ ਜਾਣ ਕਰਕੇ ਸਰੀਰ ਨੂੰ ਸੁਖ ਹੁੰਦਾ ਹੈ। 'ਕੇਸ' ਸਿਰ ਰਖਿਆ, ਤੇ 'ਕਿਰਪਾਨ' ਅੰਗ ਰਖਸ਼ਾ ਹਿੱਤ।

ਤਿੰਨ ਭਾਗ ਵੰਡ—ਉਪ੍ਰੋਕਤ ਪੰਜ ਵੰਡ ਦੀ ਤਰ੍ਹਾਂ ਮਹਾਂ ਪੁਰਖਾਂ ਨੇ ਤਿੰਨਾਂ ਦੀ ਵੰਡ ਵੀ ਪੁਰਖ ਦੇ ਗਿਆਨ ਹਿਤ ਲਿਖੀ ਹੈ। ਯਥਾ—ਤਿੰਨ ਦੇਵਤੇ, ਬ੍ਰਹਮਾ, ਬਿਸ਼ਨ, ਮਹੇਸ਼। ਤਿੰਨ ਕਾਲ—ਭੂਤ (ਬੀਤ ਚੁਕਾ), ਭਵਿਖ (ਆਉਣ ਵਾਲਾ , ਵਰਤਮਾਨ (ਚਲਦਾ)। ਪ੍ਰਕਿਰਤੀ ਦੇ ਤਿੰਨ ਗੁਣ—ਰਜੋ, ਤਮੋ, ਸਤੋ। ਤਿੰਨ ਤਾਪ ਆਧ ਮੰਨ ਦੀ ਚਿੰਤਾ, ਵਿਆਧ—ਦੇਹ ਦੇ ਰੋਗ, ਓਪਾਧਿ—ਉਪ੍ਦਰਵ ਮਹਾਂ ਕਲੇਸ਼। ਤਿੰਨ ਲੋਕ—ਪਤਾਲ, ਮਾਤ ਅਤੇ ਸੁਰਗ ਲੋਕ। ਤਿੰਨ ਮਾਰਗ—ਪੁੰਨ ਕਰਮ, ਪਾਪ ਕਰਮ ਅਤੇ ਅਗਿਆਨ।

ਹੋਰ ਗੁਰੂ ਜੀ ਨੇ ਬਾਣੀ ਵਿਚ ਦਸਾਂ ਦੀ ਵੰਡ ਕਰਕੇ ਪ੍ਰਾਣੀ ਨੂੰ ਸੰਬੋਧਨ ਕੀਤਾ ਹੈ। ਵਾਰ ਮਾਝ—

ਪਹਿਲੇ ਪਿਆਰ ਲਗਾ ਥਣ ਦੁਧ। ਦੂਜੇ ਮਾਇ ਬਾਪ ਕੀ ਸੁਧ।
ਤੀਜੇ ਭੇਈਆ ਭਾਬੀ ਬੇਬ। ਚੋਥੇ ਪਿਆਰ ਉਪੰਨੀ ਖੇਡ।
ਪੰਜਵੇਂ ਖਾਣ ਪੀਣ ਕੀ ਧਾਤ। ਛਿਵੇਂ ਕਾਂਮ ਨ ਪੁਛੈ ਜਾਤ।
ਸਤਵੇਂ ਸੰਜ ਕੀਆਂ ਘਰ ਵਾਸ। ਅਠਵੇਂ ਕ੍ਰੋਧ ਹੂਆ ਤਨ ਨਾਸ।
ਨਾਵੇਂ ਧਉਲੇ ਉਭੇ ਸਾਹ। ਦਸਵੇਂ ਦੁਧਾ ਹੋਆ ਸੁਆਹ।

ਦਸ ਅਵੱਸਥਾਂ ਤੋਂ ਬਾਦ ਵਿਦਵਾਨਾਂ ਨੇ ਪਾਪ ਵੀ ਦਸ ਹੀ ਲਿਖੇ ਹਨ। ਯਥਾ-ਕਹਿ ਕੇ ਦਾਨ ਨ ਦੇਣਾ, ਵੇਦ ਵਿਰੁਧ ਕੰਮ ਕਰਨੇ, ਪਰ ਇਸਤ੍ਰੀ ਸੰਗ, ਕੁਬਚਨ ਬੋਲਣੇ, ਝੂਠ, ਚੁਗਲੀ, ਪਰਾਏ ਧਨ ਦਾ ਗ੍ਰਹਿਣ, ਕਿਸੇ ਦਾ ਬੁਰਾ ਚਿਤਵਨਾ, ਬਿਨਾਂ ਪ੍ਰਯੋਜਨ ਬਕਬਾਦ ਕਰਨਾ। ਇਹਨਾਂ ਤੋਂ ਬਚਣ ਲਈ ਧਰਮ ਲਿੰਗ ਵੀ ਦਸ ਹੀ ਹਨ। ਯਥਾ-ਖਿਮਾਂ, ਅਹਿੰਸਾ ਦਯਾ, ਮ੍ਰਿਦ, ਸਤਿ ਬਚਨ, ਤਪੁ, ਦਾਨ, ਸੀਲ, ਸੋਚ, ਤ੍ਰਿਬਨਾਂ ਬਿਨਾਂ ਧਰਮ ਲਿੰਗ ਦਸ ਜਾਂਨੇ। (ਸਾਰ ਕੁਤਾਵਲੀ)

ਦਸ ਪੁਰਬ-ਅੱਠੇ, ਚੋਦੇ, ਮਸਿਆ, ਪੁਨਿਆਂ, ਸੰਗ੍ਰਾਂਦ, ਉਤ੍ਰਾਇਣ, ਦਖਣਾਇਣ, ਵਇਤਪਾਤ, ਚੰਦਰਮਾਂ ਸੂਰਜ ਗ੍ਰਹਿਣ।

ਦਸ ਪਰਾਣ-ਪ੍ਰਾਣ, ਅਪਾਨ, ਸੁਮਾਨ, ਉਦਾਨ, ਵਿਆਨ, ਨਾਗ, ਕੂਰਮ, ਕ੍ਰਿਕਲ, ਦੇਵ ਦੱਤ, ਧਨੰਜਜ।

ਦਸ ਨਾੜੀਆਂ-ਪ੍ਰਣਾਯਾਮ ਯੋਗ-ਨੱਕ ਦੇ ਖਬੇ ਪਾਸੇ 'ਇੜਾ' ਸੱਜੇ ਪਾਸੇ 'ਪਿੰਗਲਾ' ਦੋਹਾਂ ਦੇ ਮੱਧ 'ਸੁਖਮਨਾ' ਯਥਾ-

'ਇੜਾ ਪਿੰਗਲਾ ਔਰ ਸੁਖਮਨਾ, ਤੀਨ ਵਸੇ ਇਕ ਠਾਈ।
'ਬੇਣੀ' ਸੰਗਮ ਇਹ ਪਰਾਗ ਮਨ ਮੱਜਨ ਕਰੇ ਤਥਾਈ।'

ਖੱਬੀ ਅੱਖ ਵਿਚ 'ਗੰਧਾਰੀ' ਸੱਜੀ ਵਿਚ 'ਹਸਤ ਜਿਹਵਾ' ਸੱਜੇ ਕੰਨ ਵਿਚ 'ਪੂਸਾ' ਖਬੇ ਕੰਨ ਵਿਚ 'ਯਸ੍ਵੰਨੀ' ਮੁਖ ਵਿਚ 'ਅਲੰਬਸਾ' ਲਿੰਗ ਵਿਚ 'ਕੂਹੂ' ਗੁਦਾ ਵਿਚ 'ਸੰਖਨੀ'। (ਗੁ: ਪ੍ਰਭਾਕਰ)

ਸਤਿ ਸੁਧਾਂ-ਜੀਵ ਸਤਿਗੁਰੂ ਦਾ ਦਰਸ਼ਨ ਅਰ ਸੇਵਾ ਕਰਦਾ

ਰਜਦਾ ਨਹੀਂ, ਪਰ ਜਦ ਗੁਰੂ ਤੋਂ ਵਿਛੜ ਜਾਂਦਾ ਹੈ ਤੱਦ ਵਿਚਾਰੇ ਪ੍ਰੇਮੀ ਦੀਆਂ–

'ਧੀਰਜ, ਬੁਧ, ਬਬੇਕ, ਬਲ, ਗਤਿ, ਮਿੱਤ, ਅਓਸਰ, ਬਾਤ।
ਪ੍ਰੀਤਮ ਬਿਛੜੇ ਰੀ ਸਖੀ, ਭੂਲ ਗਈ ਸੁਧ ਸਾਤ।'

ਸੱਤੇ ਸੁਧਾਂ ਭੁਲ ਜਾਂਦੀਆਂ ਹਨ। ਭਾ: ਗੁਰਦਾਸ ਜੀ ਨੇ ਕਿਹਾ ਹੈ ਕਿ ਪ੍ਰਾਣੀ ਆਪਣੇ ਗੁਰੂ ਦਾ ਦਰਸ਼ਨ ਕਰਨ ਕਰਕੇ ਵੀ ਸੁਧ ਬੁਧ ਭੁਲ ਜਾਂਦਾ ਹੈ, ਯਥਾ–

ਦਰਸਨ ਦੇਖਤੇ ਹੀ ਸੁਧ ਕੀ ਨ ਸੁਧ ਰਹੀ,
ਬੁਧ ਕੀ ਨ ਬੁਧ ਰਹੀ ਮਤਿ ਮੈਂ ਨ ਮਤਿ ਹੈ।
ਸੁਰਤ ਮੈਂ ਨ ਸੁਰਤ, ਔਧਿਆਨ ਮੈਂ ਨ ਧਿਆਨ ਰਹਿਓ,
ਗਿਆਨ ਮੈਂ ਨ ਗਿਆਨ ਰਹਿਯੋ ਗੱਤ ਮੈਂ ਨ ਗਤ ਹੈ।
ਧੀਰਜ ਕੋ ਧੀਰਜ ਗਰਬ ਕੋ ਗਰਬ ਗਇਯੋ,
ਰਤਿ ਮੈਂ ਨ ਰਤਿ ਰਹੀ ਪਤਿ ਹੋਤ ਪੱਤ ਹੈ।
ਅਧਭੁਤ, ਪ੍ਰਮੋਦ ਭੁਤ, ਬਿਸਮੈਂ ਬਿਸਮ,
ਅਸਚਰਜੈਂ ਅਸਚਰਜ, ਅਤਿ ਅਤਿ ਹੈ।

ਮਨੁਖ ਦੀਆਂ ਸਤਿ ਅਵਸਥਾਵਾਂ–ਅਗਿਆਨ, ਅਵਰਣ, ਚਰਾਤੀ, ਪ੍ਰੋਢ ਗਿਆਨ, ਅਪ੍ਰੋਛ ਗਿਆਨ, ਸ਼ੋਕ ਦਾ ਨਾਸ ਅਤੇ ਖੁਸ਼ੀ।

ਪ੍ਰਾਣੀ ਦੀਆਂ ਸਤਿ ਭੂਮਕਾਂ–ਸ਼ੁਭ ਇੱਛਾ, ਵਿਚਾਰਨਾ, ਤਨ ਮਾਨਸਾ, ਸਤਿ ਵਾ ਪਤਿ, ਅਸੰਸਕ੍ਰਿਤ, ਪਦਾਰਥ, ਅਭਾਵਨੀ, ਤੁਰੀਆ।

ਮਨੁਖ ਦੀ ਵਿਗਿਆ ਦ੍ਰਿਸ਼ਟੀ–ਪੁਰਾਣੇ ਸਤਿ ਦੀਪ, ਜੰਬੂ ਦੀਪ ਕੁਸ਼ੂ ਦੀਪ, ਪਲਖ ਲਖਣ ਦੀਪ, ਸ੍ਰੱਤ ਦੀਪ, ਕਰੋਚ ਦੀਪ, ਸ਼ਾਕ ਦੀਪ, ਪੁਸਕਰ ਦੀਪ।

ਸੱਤਾਂ ਸਮੁੰਦਰਾਂ ਦੇ ਨਾਂ ਤੇ ਪੁਰਖ ਲਈ ਸੱਤਾਂ ਰਸਾਂ-ਸਵਾਦਾਂ ਦਾ ਬੋਧ ਗਿਆਨ ਕਰਾਇਆ। ਯਥਾ–ਖਾਰਾ ਸਮੁੰਦਰ–ਲੂਣ ਦਾ, ਖੀਰ

ਸੁਮੰਦਰ–ਚੌਲਾਂ ਦੀ ਖੀਰ, ਦੁਧ ਸਮੁੰਦਰ–ਦੁਧ ਦਾ, ਘ੍ਰਿਤ ਸਮੁੰਦਰ–ਘਿਓ ਦਾ, ਇਖ ਰਸ ਸਮੁੰਦਰ–ਗੰਨੇ ਦੀ ਰਸ ਦਾ, ਮੱਧ ਸਮੁੰਦਰ–ਸ਼ਹਿਤ ਦਾ, ਮਿਸਟ ਜ਼ਲ ਸਮੁੰਦਰ–ਮਿਠੇ ਪਾਣੀ ਦਾ।

ਮਨੁਖ ਨੂੰ ਸੰਗੀਤ ਦੁਆਰਾ ਅਕਾਲ ਪੁਰਖ ਦੀ ਪ੍ਰਾਪਤੀ ਲਈ ਇਕ ਮਨ ਹੋਣ ਦਾ ਸਾਧਨ ਮਹਾਂ ਪੁਰਖਾਂ ਨੇ 'ਸੱਤਾਂ ਸੁਰਾਂ' ਵਿਚ ਗਿਆਨ ਕਰਾਇਆ ਜਿਸ ਤੋਂ ਸੰਗੀਤ ਦੀ ਸਥਾਪਨਾ ਹੋਈ। ਯਥਾ–'ਸਾ' ਸੁਰ, 'ਰੇ' ਰਿਖੱਭ, 'ਗ' ਗੰਧਾਰ, 'ਮ' ਮੱਧਮ, 'ਪ' ਪੰਚਮ, 'ਧ' ਧੈਵਤ, 'ਨੀ' ਨਿਖਾਧ ਆਦਿ।

ਪੁਰਖ ਦੀ ਨੌਂ ਭਾਗਾਂ ਵਿਚ ਵਿਗਿਆਨ ਦ੍ਰਿਸ਼ਟੀ–ਧਰਤੀ ਦੇ ਨੌਂ ਖੰਡ (ਟੁਕੜੇ) ਪ੍ਰਾਣੀ ਦੀ ਭੂਤ ਭਵਿਖਤ ਅਤੇ ਵਰਤਮਾਨ ਜਾਣਨ ਲਈ ਜੋਤਸ਼ ਵਿਦਿਆ ਦੇ ਨੌਂ ਗ੍ਰਿਹ, ਸੂਰਜ, ਚੰਦਰਮਾਂ, ਮੰਗਲ, ਬੁਧ, ਬ੍ਰੇਹਸਪੱਤ ਸੁਕਰ, ਸਨੀ, ਰਾਹੂ ਕੇਤੂ।

ਪ੍ਰਾਣੀ ਦੇ ਸਰੀਰ ਦੇ ਨੌਂ ਦਰਵਾਜੇ -ਦੋ ਨਾਸਾਂ, ਦੋ ਕੰਨ, ਦੋ ਅੱਖਾਂ, ਮੁਖ, ਇੰਦਰੀ, ਗੁਦਾ ਆਦਿ ਛੇਕ ਹਨ।

ਪੁਰਖ ਦੇ ਸਵਰਗ ਭੋਗ ਦੀਆਂ 'ਨੌਂ' ਨਿੱਧਾਂ, ਯਥਾ–

ਦਵੇਯਾ ਛੰਦ–

ਨਵ ਨਿੱਧ ਕੇ ਅੱਬ ਨਾਮ ਸੁਣੀ ਜੈ,<br>
ਪਦਮ ਔਰ ਮਹਾਂ ਪਦਮ ਵਖਾਨ।<br>
ਖਰਬ, ਕੁੰਦ ਔ ਸੰਖ ਨੀਲ ਭਨ,<br>
ਕੱਛਪ, ਮਕਰ ਮੁਕੰਦ ਮਹਾਨ।<br>
ਜੋਹ ਸਭ ਤਿਨ ਕੇ ਨਾਮ ਪਛਾਨੋਂ,<br>
ਜਿਸ ਨਵ ਨਿੱਧ ਕੋ ਚੈਹਤ ਜਹਾਨ।<br>
ਭਗਤ ਸੰਤ ਨਿਸ ਕਾਮ ਸਗਲ ਤੇ,<br>
ਜਿਨ ਕੋ ਉਹ ਨਿੱਜ ਬੋਧ ਮਹਾਨ।

(ਪ੍ਰਸਤਾਰ ਸੰਗ੍ਰਹਿ)

ਮਨੁਖ ਦਾ ਪ੍ਰਮਾਰਥ ਸਵਾਰਨ ਲਈ ਨੌਂ ਪ੍ਰਕਾਰ ਦੀ ਭਗਤੀ ਕਹੀ ਹੈ। ਯਥਾ--ਸਰਵਣ, ਕੀਰਤਨ, ਸਿਮਰਨ, ਪਾਦ ਸੇਵਨ, ਅਰਚਨ, ਬੰਦਨਾ, ਦਾਸ ਭਾਵ, ਮਿਤ੍ਰਤਾ ਅਤੇ ਆਤਮ ਨਿਵੇਦਨ।

ਮਨੁਖ ਨੂੰ ਹਰ ਮੌਕੇ ਖੁਸ਼ੀ ਗ਼ਮੀ ਆਦਿ ਲਈ ਕਾਵਿ ਵਿਦਵਾਨਾਂ 'ਨੌਂ' ਰਸ ਲਿਖੇ ਹਨ। ਯਥਾ–

ਕਬਿੱਤ–

ਪ੍ਰਿਯਾ ਪ੍ਰੇਮ ਸੇ 'ਸੰਗਾਰੀ' 'ਹਾਸ' ਸੋ ਵਿਨੋਦ ਭਾਰੀ,
ਦੀਨਨ ਮੈ 'ਕਰੁਣਾ' ਨੁਸਾਰੀ ਸੁਖ ਦੀਨੋ ਹੈ।।
ਕੀਨੋ ਅਰ ਰੁੰਡ ਮੁੰਡ 'ਰੌਦਰ' ਹਸ ਭੈਯੋ ਝੁੰਡ,
ਫੌਜ ਕੇ ਸੁਧਾਰਨ ਕੋ 'ਬੀਰ' ਰਸ ਕੀਨੋ ਹੈ।
ਡੰਕ ਸੁਨ ਲੰਕ 'ਭੈਯ ਭੀਤ' ਸੱਤ੍ਰ ਬਾਮ ਨਿੰਦਾ,
ਬਿਕਰਮ ਪ੍ਰਬੱਲ 'ਅੱਧਭੁਤ' ਰਸ ਚੀਨੋ ਹੈ।
'ਬ੍ਰਹੰਮ ਗਿਆਨ' 'ਸਾਂਤ' ਕਵਿ ਅੰਮ੍ਰਿਤ ਬਰਾਜੈ ਸਦਾ,
ਸ੍ਰੀ ਗੁਰੂ ਗੋਬਿੰਦ ਰਾਇ ਨਵੌਂ ਰਸ ਭੀਨੋ ਹੈ।

ਬ੍ਰਹਮ ਗਿਆਨੀ ਮਹਾਂ ਪੁਰਖਾਂ ਦੀ ਪੱਦਵੀ (੧੦੮) ਦਾ ਨਿਰਣਾ ਕਰਨ ਲਈ ਵੀ ਮੁਹਾਰਨੀ ਵਿਚੋਂ ਨਾਏ ਅੰਕ ਨੂੰ ਇਕ ਰਸ ਨਾ ਘੁਟਣ ਵਾਲਾ ਅੰਕ ਠਹਿਰਾਇਆ ਹੈ। ਜੋ ਮਹਾਂ ਪੁਰਖਾਂ ਨੂੰ ਸਮਦਰਸੀ ਜਣੌਂਦਾ ਹੈ ਤੁਲਸੀ ਦਾਸ ਨੇ ਲਿਖਿਆ ਹੈ, ਯਥਾ–'ਜੈਸੇ ਘਟਤ ਨ ਅੰਕ 'ਨੌਂ' ਨੌਂ ਕੇ ਗਿਨਤ ਪਹਾਰ' ਜੈਸੇ ੧×੯=੯, ੨×੯=੧੮, ਭਾਵ–ਇਕ ਤੇ ਅੱਠ ਨੌਂ, ੩×੯=੨੭ ਭਾਵ–ਸਤ ਤੇ ਦੋ ਨੌਂ, ੯×੪=੩੬, ਭਾਵ–ਤਿੰਨ ਤੇ ਛੇ ਨੌਂ ਆਦਿ ਏਸੇ ਤਰ੍ਹਾਂ ਜਿਥੋਂ ਤਕ ਗਿਣੀ ਜਾਵੇਗੇ ਦੋ ਅੰਕ ਮਿਲਕੇ ਨਾਇਆਂ ਬਣਦਾ ਜਾਵੇਗਾ।

ਅਠੋਤ੍ਰੀ ਮਾਲਾ–ਦੇ ਮਣਕੇ ਵੀ ੧੦੮ ਹੁੰਦੇ ਹਨ, ਭਾਵ–ਇਕ ਤੇ ਅੱਠ 'ਨੌਂ' ੧੨×੯=੧੦੮ ਇਸ ਤਰ੍ਹਾਂ ਉਪ੍ਰੋਕਤ ਲਿਖੇ ਗਏ ਭਾਵਾਨੁਸਾਰ ਜਿਸ ਪ੍ਰਾਣੀ ਨੇ ਆਪਣੇ ਜੀਵਨ ਦਾ ਸੁਧਾਰ ਕਰ ਲਿਆ,

ਓਹ ਸਦਾ ਅਟੱਲ ਤੇ ਇਕ ਰਸ ਸਤਿਗੁਰੂ ਪ੍ਰਤਾਪ ਸਿੰਘ ਜੀ ੧੦੮, ਨਿਰਭਉ ਨਿਰਵੈਰ ਅਕਾਲ ਮੂਰਤ-ਸਰਬ ਵਿਆਪਕ ਆਪਣੀ ਇੱਛਾਨੁਸਾਰ ਸੰਸਾਰ ਤੇ ਅਨੇਕਾਂ ਰੂਪਾਂ ਵਿਚ ਪ੍ਰਗਟ ਹੋ ਸਕਦੇ ਹਨ।

ਉਪ੍ਰੋਕਤ ਸੰਸਾਰ ਦੀ ਵਿਧਾਨ ਵੰਡ ਜਿਸ ਆਸੇ ਨਾਲ ਲਿਖੀ ਹੈ ਉਸਦਾ ਤਾਤ ਪਰਜ ਏ ਹੈ ਕਿ ਮਹਾਂ ਪੁਰਖ ਵਿਦਵਾਨਾਂ ਨੇ ਕੇਵਲ ਪ੍ਰਾਣੀ ਮਾਤਰ ਲਈ ਡੂੰਘਾ ਉਪਦੇਸ਼ ਦਰਸਾਇਆ ਹੈ, ਤਾਂਕਿ ਇਸ ਦੇ ਭਾਵ ਨੂੰ ਸਮਝ ਕੇ ਪ੍ਰਾਣੀ ਆਪਣਾ ਜੀਵਨ ਉਦਾ ਸੁਚਾ ਬਣਾਉਣ।

ਵਿਧਾਨ ਵੰਡ ਹੋਰ ਵੀ ਕਈ ਪ੍ਰਕਾਰ ਦੀ ਦਸੀ ਗਈ ਹੈ। ਪਰੰਤੂ ਐਥੇ ਕੇਵਲ ਪ੍ਰਾਣੀ ਨਾਲ ਸਬੰਧਤ ਦੇ ਹੀ ਸੰਖੇਪ ਉਦਾਹਰਣ ਰੂਪ ਦਿਖਾਏ ਗਏ ਹਨ। ਮਹਾਂ ਪੁਰਖ ਵਿਦਵਾਨਾਂ ਨੇ ਉਪ੍ਰੋਕਤ ਵੰਡ ਕਰਕੇ ਕੇਵਲ ਅਕਾਲ ਪੁਰਖ ਦੀ ਅਗਾਧ ਗਤੀ ਨੂੰ ਨਮੂੰਨੇ ਮਾਤਰ-ਵਿਧਾਨ ਦਾ ਗਿਆਨ ਕਰਾਇਆ।

ਇਸ ਤੋਂ ਸਿਧ ਹੋਇਆ ਕਿ ਸਾਰੇ ਬ੍ਰਹਮੰਡ ਦੀ ਕਾਰਵਾਈ ਦਾ ਸਿਲਸਿਲਾ ਮਰਯਾਦਾ ਵਿਚ ਹੀ ਚਲ ਰਿਹਾ ਹੈ। ਵਿਦਵਾਨਾਂ ਦਾ ਅਨੁਭਵ ਹੈ ਕਿ ਜਦ ਕਿਸੇ ਵੀ ਕੌਮ, ਪੰਥ, ਦੇਸ਼ ਦੀ ਮਰਯਾਦਾ ਖਤਮ ਹੋ ਜਾਂਦੀ ਹੈ, ਓਦੋਂ ਮਹਾਂ ਪਰਲੋ ਦਾ ਸਮਾਂ ਹੁੰਦਾ ਹੈ। ਸ੍ਰੀ ਰਾਮ ਚੰਦਰ ਜੀ ਨੇ ਮਰਯਾਦਾ ਰਖਣ ਹਿੱਤ ਹੀ ਬਾਲੀ ਨੂੰ ਮਾਰਿਆ ਸੀ। ਬਾਲੀ ਨੇ ਮਰਨ ਤੋਂ ਪਹਿਲਾਂ ਸ੍ਰੀ ਰਾਮ ਜੀ ਨੂੰ ਪੁਛਿਆ ਕਿ ਪ੍ਰਭੂ ਤੁਹਾਡੀ ਮੇਰੇ ਨਾਲ ਕੀ ਦੁਸ਼ਮਣੀ ਸੀ? ਚੌਪਈ ਹੈ–

ਕਾਰਣ ਕੌਣ ਨਾਥ ਮੋਹਿ ਮਾਰਾ।
ਮਮ ਵੈਰੀ ਸੁਗ੍ਰੀਵ ਪਿਆਰਾ॥

ਰਾਮ ਜੀ ਉਤਰ ਦੇਂਦੇ ਹਨ–

ਅਨੁਜ ਬਧੂ, ਭਗਨੀ, ਸੁਤਿ ਨਾਰੀ।
ਸੁਣ ਸੱਠ ਏਹ ਕੰਨਿਆਂ ਸਮਚਾਰੀ॥

ਭਾਵ–ਭਰਾ-ਛੋਟੇ ਦੀ ਇਸਤ੍ਰੀ–ਭੈਣ, ਪੁਤ੍ਰ ਇਸਤ੍ਰੀ ਸੁਣ ਮੂਰਖ

ਏਹ ਕੰਨਿਆਂ, ਲੜਕੀ ਸਮਾਨ ਹੁੰਦੀਆਂ ਹਨ ਅਤੇ 'ਇਨਹੀ ਕੋ ਨਜ਼ਰ ਬਿਲੋਕੇ ਹੀ ਜੋਈ। ਤਿਨੇ ਹਤੇ ਕੱਛੂ ਪਾਪ ਨ ਹੋਈ।' ਭਾਵ-ਜੋ ਇਹਨਾਂ ਵਲ ਬੁਰੀ ਨਜ਼ਰ ਕਰਦਾ ਹੋਵੇ, ਉਸ ਨੂੰ ਮਾਰਨ ਦਾ ਕੋਈ ਪਾਪ ਨਹੀਂ।

ਕਲਗੀਧਰ ਪਾਤਸ਼ਾਹ ਨੇ ਪੰਥ ਦੀ ਮਰਯਾਦਾ ਰਖਣ ਹਿੱਤ ਹੀ ਮਾਤਾ ਸੁੰਦਰੀ ਨੂੰ ਕਿਹਾ ਸੀ ਕਿ 'ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ' ਅਤੇ-

ਕੀ ਹੋਇਆ ਜੇ ਧਰਮ ਦੀ ਆਣ ਬਦਲੇ,
ਚਾਰੇ ਲਾਲ ਆਪਣੀ ਹੱਥੀਂ ਵਾਰ ਬੈਠੇ।
ਭਾਗਾਂ ਵਾਲੀਏ ਮਾਰਕੇ ਨਜ਼ਰ ਤੱਕ ਲੈ,
ਤੇਰੀ ਗੋਦਿ ਵਿਚ ਕਈ ਹਜ਼ਾਰ ਬੈਠੇ। ਆਦਿ

ਉਪ੍ਰੋਕਤ ਵਿਧਾਨ ਵੰਡ ਅਨੁਸਾਰ ਹੀ ਗੁਰੂ ਰਾਮ ਦਾਸ ਜੀ ਪਾਤ-ਸ਼ਾਹੀ ਚੌਥੀ ਨੇ ਜੀਵ ਦੀਆਂ ਚੌਂਹ ਅਵਸਥਾ ਨੂੰ ਯਥਾਰਥ ਗਿਆਨ ਦੇਣ ਹਿੱਤ ਹੀ 'ਚਾਰ ਲਾਵਾਂ' ਭਾਵ- ਚਾਰ ਪ੍ਰਮਾਰਥ ਉਪਦੇਸ਼ਾਂ ਦੀ ਰਚਨਾਂ ਕੀਤੀ ਹੈ। ਨਿਰਣਾ ਭਵਾਰਥਾ ਸਮੇਤ ਹੇਠ ਲਿਖਦੇ ਹਾਂ।

ਪਹਿਲੀ ਲਾਵ-

ਹਰਿ ਪਹਲੜੀ ਲਾਵ ਪ੍ਰਵਿਰਤੀ ਕਰਮ
ਦਰੜਾਇਆ ਬਲ ਰਾਮ ਜੀਉ।

ਭਾਵ-ਹਰਿ ਸ਼ਬਦ ਦੇ ਵਿਦਵਾਨਾਂ ਨੇ ਅਨੇਕ ਅਰਥ ਲਿਖੇ ਹਨ ਪ੍ਰੰਤੂ ਏਥੇ ਪ੍ਰਕਰਣਾਨੁਸਾਰ 'ਹਰਿ' ਈਸ੍ਵਰ ਬੋਧਕ ਹੈ। ਗੁਰਮਤਿ ਨਿਰਣੇ ਸਾਗਰ ਵਿਚ 'ਹਰਿ' ਸ਼ਬਦ ਦਾ ਭਾਵ ਭਗਤੋਂ ਕੇ ਪਾਪ ਦੂਰ ਕਰਨੇ ਵਾਲਾ ਅਤੇ ਮੁਕਤੀ ਦੀ ਇਛਾ ਵਾਲਿਓਂ ਕਾ ਅਗਿਆਨ ਹਰਨੇ ਵਾਲਾ ਹੈ। ਇਸ ਲਈ ਗੁਰੂ ਜੀ ਨੇ 'ਹਰਿ' ਕਹਿ ਕੇ ਲਾਂਵ ਦਾ ਉਚਾਰਣ ਕੀਤਾ। ਹਿੰਦੀ ਸ਼ਬਦ ਕੋਸ਼ ਵਿਚ ਲਾਵ-ਲਾਂਵਾਂ ਦਾ ਅਰਥ 'ਅਗਨੀ' ਅਤੇ 'ਰੱਸੀ' ਹੈ।

ਗੁਰੂ ਜੀ ਕਹਿੰਦੇ ਹਨ ਅਕਾਲ ਪੁਰਖ ਦੇ ਹੁਕਮਾਨੁਸਾਰ ਜਦ ਪ੍ਰਾਣੀ ਗੁਰੂ ਤੋਂ ਉਪਦੇਸ਼ ਲੈ ਕੇ, ਪ੍ਰਮਾਰਥ ਦੇ ਪਾਸੇ ਝੁਕਦਾ ਹੈ, ਤਾਂ ਮਾਨੋ

ਉਸਦੀ ਸਿਮਰਣ ਵਿਚ ਲਗਣ ਦੀ ਪਹਿਲੀ ਪਉੜੀ ਅਰੰਭ ਹੁੰਦੀ ਹੈ, ਭਾਵ ਜੀਵ ਨੇ ਸੁਭ ਕਰਮ ਵਿਚ ਪ੍ਰਵਿਰਤ ਹੋਣਾਂ ਨਿਸਚੇ ਕੀਤਾ। ਬਲਰਾਮ ਜੀਉ ਤੋਂ ਭਾਵ ਹੈ, ਹੇ ਪ੍ਰਭੂ! ਮੈਂ ਤੈਥੋਂ ਬਲਹਾਰ ਜਾਂਦਾ ਹਾਂ। ੮

ਬਾਣੀ ਬ੍ਰਹਮਾਂ ਵੇਦ ਧਰਮ ਦ੍ਰਿੜਹੁ
ਪਾਪ ਤਜਾਇਆ ਬਲਰਾਮ ਜੀਉ॥

ਭਾਵ—ਬ੍ਰਹਮ ਗਿਆਨੀ ਮਹਾਂ ਪੁਰਖਾਂ ਦੀ ਉਪਦੇਸ਼ ਰੂਪ ਬਾਣੀ ਦੇ ਯਥਾਰਥ ਗਿਆਨ ਦੇ ਨਿਸਚੇ ਕਰਨ ਤੋਂ ਧਰਮ ਦੀ ਸਥਾਪਨਾ ਹੋਈ ਅਤੇ ਪਾਪਾਂ ਦਾ ਨਾਸ ਹੋਇਆ।

ਧਰਮ ਦ੍ਰਿੜਹੁ ਹਰਿ ਨਾਮੁ ਧਿਆਵਹੁ
ਸਿਮ੍ਰਿਤ ਨਾਮ ਦਰੜਾਇਆ।

ਭਾਵ-ਹੇ ਭਾਈ! 'ਮਾਨਸ ਜਨਮ ਦੁਲੰਭ ਹੈ ਹੋਤ ਨ ਬਾਰੈ ਬਾਰ' ਅਨੁਸਾਰ ਆਪਣਾ ਸਹੀ ਪੱਕਾ ਨਿਸਚਾ ਕਰਕੇ ਅਕਾਲ ਪੁਰਖ ਦਾ ਨਾਮ ਜਪੋ ਕਿਉਂਕਿ ਜਿਨ੍ਹਾਂ ਨੇ ਨਾਮ ਦਾ ਅਰਾਧਨ ਕੀਤਾ ਹੈ ਉਨ੍ਹਾਂ ਦੀ ਸਿਮ੍ਰਤੀ (ਯਾਦ) ਹਮੇਸ਼ਾਂ ਸੰਸਾਰ ਤੇ ਰਹੇਗੀ।

ਸਤਿਗੁਰੂ ਗੁਰੁ ਪੂਰਾ ਅਰਾਧੇ
ਸਭ ਕਿਲ ਵਿਖ ਪਾਪ ਗੁਵਾਇਆ॥

ਭਾਵ—ਜੋ ਅਕਾਲ ਪੁਰਖ ਸਰਬ ਵਿਆਪਕ ਹੈ ਸਚਾ ਗੁਰੂ, ਜਿਸ ਨੇ ਉਸ ਦੀ ਅਰਾਧਨਾ ਕੀਤੀ, ਉਸ ਨੇ ਆਪਣੇ ਸਾਰੇ ਕਿਲ ਵਿਖ ਪਾਪਾਂ ਦਾ ਨਾਸ ਕਰ ਲਿਆ, ਫਿਰ ਉਸ ਪ੍ਰਾਣੀ ਨੂੰ ਜਮਾਂ ਦਾ ਡਰ ਨਹੀਂ ਰਿਹਾ। ਯਥਾ—'ਧਰਮ ਰਾਜ ਅਬਿ ਕਹਾ ਕਰੋਗੇ, ਜੋ ਫਾਟਿਓ ਸਗਲੋ ਲੇਖਾ'।
(ਸੋਰਠ ਮ: ੫)

ਸਹਜ ਅਨੰਦ ਹੋਆ ਵਡਭਾਗੀ
ਮਨ ਹਰਿ ਹਰਿ ਮੀਠਾ ਲਾਇਆ॥

ਭਾਵ—ਓਹੋ ਪ੍ਰਾਣੀ ਭਾਗਾਂ ਵਾਲੇ ਹਨ ਜਿਹਨਾਂ ਦਾ ਮਨ ਸਮਾਧੀ

ਸਥਿਤ ਹੋ ਕੇ ਮਹਾਂ ਅਨੰਦ ਵਿਚ ਪ੍ਰੇਮ ਮਗਨ ਹੁੰਦਾ ਹੈ ਅਤੇ ਉਹਨਾਂ ਦੇ ਹੀ ਮਨ ਨੂੰ ਪ੍ਰਭੂ ਦਾ ਨਾਮ ਮਿਠਾ ਪਿਆਰਾ ਲਗਿਆ ਹੈ।

ਜਨ ਕਹੇ ਨਾਨਕ ਲਾਵ ਪਹਲੀ
ਆਰੰਭ ਕਾਜ ਰਚਾਇਆ॥

ਭਾਵ–ਗੁਰੂ ਜੀ ਕਹਿੰਦੇ ਹਨ ਇਸ ਪਹਿਲੇ ਉਪਦੇਸ਼-ਲਾਵ ਦੇ ਪ੍ਰਮਾਣ ਦੁਆਰਾ ਜਗਿਆਸੂ ਦਾ ਪ੍ਰਮਾਰਥਕ ਕੰਮ ਅਰੰਭ ਹੋਇਆ।

ਦੂਜੀ ਲਾਵ–

ਹਰਿ ਦੂਜੜੀ ਲਾਵ ਸਤਿਗੁਰ ਪੁਰਖ
ਮਿਲਾਇਆ ਬਲਰਾਮ ਜੀਉ॥

ਭਾਵ–ਗੁਰੂ ਜੀ ਦੂਜੀ ਅਵਸਥਾ ਦਾ ਜ਼ਿਕਰ ਕਰਦੇ ਹਨ ਕਿ ਪ੍ਰਾਣੀ ਨੂੰ ਧਰਮ ਅਗੇ ਗਿਆਨ ਦੇ ਦ੍ਰਿੜ ਨਿਸਚੇ ਨੇ ਸਤਿਗੁਰੂ ਨੂੰ ਮਿਲਾ ਦਿਤਾ।

ਨਿਰਭਉ ਭੈਜ ਮਨ ਹੋਇ ਹਉਮੈਂ
ਮੈਲ ਗਵਾਇਆ ਬਲਰਾਮ ਜੀਉ॥

ਭਾਵ–ਪ੍ਰਭੂ ਦਾ ਨਾਮ ਜਪਣ ਕਰਕੇ ਪ੍ਰਾਣੀ ਦੇ ਸਭ ਡਰ ਦੂਰ ਹੋ ਗਏ, ਤੇ ਉਸ ਦਾ ਅਭੀਮਾਨ ਤੇ ਹਉਮੈਂ ਦੀ ਮੈਲ ਧੋਤੀ ਗਈ। ਗੁਰੂ ਸਿਧਾਂਤ ਹੈ–

ਹਰਿ ਆਤਮ ਰਾਮ ਪਸਾਰਿਆ ਸੁਆਮੀ
ਸਰਬ ਰਹਿਆ ਭਰਪੂਰੇ।

ਭਾਵ–ਜੋ 'ਰਚੰਤ ਰਾਮ ਸਭ ਰਹਿਆ ਸਮਾਏ' ਸਰਬ ਵਿਆਪਕ ਈਸ਼ਰ ਸੁਆਮੀ ਮਾਲਕ ਰਾਮ, ਉਹ ਘਟਾਂ ਘਟਾਂ 'ਚ ਰਮਿਆਂ ਹੋਇਆ ਹੈ ਕਿਉਂਕਿ ਜੀਵ ਆਤਮਾਂ ਤੇ ਪ੍ਰਮਾਤਮਾ ਇਕ ਹਨ ਤੇ ਹਰੇਕ ਥਾਂ ਪਰੀ-ਪੂਰਣ ਹਨ।

ਅੰਤਰ ਬਾਹਰ ਹਰਿ ਪ੍ਰਭ ਏਕੋ
ਮਿਲ ਹਰਿ ਜਨ ਮੰਗਲ ਗਾਏ॥

ਭਾਵ—ਫਿਰ ਜੀਵ ਨੂੰ ਅੰਦਰ-ਬਾਹਰ ਬ੍ਰਹੰਮ ਹੀ ਦਿਸਣ ਲਗ ਪਿਆ ਤੇ ਸੰਤਾਂ, ਭਗਤਾਂ ਨਾਲ ਮਿਲਕੇ ਪ੍ਰਭੂ ਮੰਗਲ-ਖੁਸ਼ੀ ਦੇ ਗੀਤ ਹੀ ਗਾਏ।

ਜਨ ਨਾਨਕ ਦੂਜੀ ਲਾਵ ਚਲਾਈ
ਅਨਹਦ ਸ਼ਬਦ ਵਜਾਏ ॥

ਭਾਵ- ਗੁਰੂ ਜੀ ਕਹਿੰਦੇਂ ਹਨ ਕਿ ਜੀਵ ਨੇ ਦੂਜੀ ਅਵਸਥਾ ਵਿਚ ਅਨਹੱਦ-ਜਿਸ ਦੀ ਹੱਦ ਨਹੀਂ। ਸ਼ਬਦ ਦੇ ਵਾਜੇ ਵਿਜਾਏ-ਭਾਵ ਇਕ ਰਸ ਮਗਨ ਧੁਨੀ ਦਾ ਸੰਗੀਤ ਅਲਾਪਿਆ। ਯੋਗੀ ਸਮਾਧੀ ਸਥਿਤ ਵਿਚ ਦਸ ਪ੍ਰਕਾਰ ਦੀਆਂ ਧੁਨਾਂ ਦੀ ਝੁਨਕਾਰ ਮੰਨਦੇ ਹਨ। ਯਥਾਂ—

'ਪ੍ਰਥਮ' ਭੰਮਰ ਗੁੰਜਾਰ, ਸੰਖ ਧੁਨ ਦੁਤੀ ਕਹਿਜੈ।
ਤ੍ਰਿਤੀ ਵਜੇ ਮ੍ਰਿਦੰਗ ਚੱਤ੍ਰਥੀ ਤਾਲ ਸੁਣਿਜੈ।
ਪੰਚਵਾਂ ਘੰਟਾ ਨਾਂਦ ਖਸਟ ਬੀਣਾ ਧੁਨ ਹੋਈ।
ਸਪਤੱਮ ਵਾਜੇ ਭੇਰ ਅਸਟਮੰ ਦੁੰਦਭਿ ਜੋਈ।
ਨਵਮੈਂ ਗਰਜ ਸਮੁੰਦ ਕੀ ਦਸਮ ਮੇਘ ਘੋਖੇ ਗਨੈ।
ਸੁੰਦਰ ਅਨਹੱਦ ਸ਼ਬਦ ਕੋ ਦਸ ਪ੍ਰਕਾਰ ਜੋਗੀ ਸੁਨੈ।

ਤੀਜੀ ਲਾਵ—

ਹਰਿ ਤੀਜੜੀ ਲਾਵ ਮਨ ਚਾਉ ਭਇਆ
ਬੈਰਾਗੀਆਂ ਬਲਰਾਮ ਜੀਉ ॥

ਭਾਵ-ਤੀਜੀ ਅਵਸਥਾ ਵਿਚ ਜੀਵ ਨੂੰ ਪ੍ਰਭੂ ਸਿਮਰਨ ਦਾ ਚਾਓ, ਭੈਯਾ, ਉਪਜਿਆ ਤੇ ਜੀਵ ਇਸ ਧੁਨ ਵਿਚ ਹੀ ਵੈਰਾਗੀ ਹੋ ਗਿਆ। ਕਿਉਂਕਿ ਸਿਮਰਨ ਦੀ ਲਗਨ ਵਾਲੇ ਜੇ ਇਕ ਪਲ ਵੀ ਅਕਾਲ ਪੁਰਖ ਦੇ ਨਾਮ ਤੋਂ ਅਵੇਸਲੇ ਹੋ ਜਾਣ ਤਾਂ ਉਨ੍ਹਾਂ ਨੂੰ ਸੰਸਾਰੀ ਚੀਜ਼ ਕੋਈ ਵੀ ਅੱਛੀ ਨਹੀਂ ਲਗਦੀ, ਫਰੀਦ ਦੇ ਸਲੋਕਾਂ ਦੀ ਗਵਾਹੀ ਹੈ। 'ਅਜ ਨ ਸੁਤੀ ਕੰਤ ਸਉ ਅੰਗ ਮੁੜੇ ਮੁੜ ਜਾਇ'।

ਸੰਤ ਜਨਾ ਹਰਿ ਮੇਲ ਹਰਿ ਪਾਇਆ
ਵਡ ਭਾਗੀਆਂ ਬਲਰਾਮ ਜੀਉ ॥

ਭਾਵ—ਅਕਾਲ ਪੁਰਖ ਦੀ ਕਿਰਪਾ ਦੁਆਰਾ ਵਡੇ ਭਾਗਾਂ ਕਰਕੇ ਸੰਤਾਂ, ਭਗਤਾਂ ਦੇ ਮੇਲ ਹੋਣ ਤੇ ਪ੍ਰਮਾਤਮਾਂ ਦੀ ਲਭਦਾ ਹੋਈ।

ਨਿਰਮਲ ਹਰਿ ਪਾਇਆ ਹਰਿ ਗੁਣ ਗਾਇਆ
ਮੁਖ ਬੋਲੀ ਹਰਿ ਬਾਣੀ ॥

ਭਾਵ—ਮੈਲ ਤੋਂ ਰਹਿਤ ਪਵਿਤ੍ਰ ਆਤਮਾਂ (ਪ੍ਰਮਾਤਮਾਂ) ਨੂੰ ਮੁਖ ਦੁਆਰਾ ਪ੍ਰਭੂ ਦੇ ਗੁਣ ਗਾ ਕੇ ਪ੍ਰਾਪਤ ਕੀਤਾ ਅਤੇ ਹਰ ਵੇਲੇ ਜਿਹਬਾ ਦੁਆਰਾ ਪ੍ਰਮਾਤਮਾਂ ਦੀ ਬਾਣੀ ਦਾ ਹੀ ਉਚਾਰਣ ਕੀਤਾ।

ਸੰਤ ਜਨਾਂ ਵਡ ਭਾਗੀ ਪਾਇਆ
ਹਰਿ ਕਥੀਐ ਅਕਥ ਕਹਾਣੀ ॥

ਭਾਵ—ਸੰਤ ਭਗਤ ਵਡੇ ਭਾਗਾਂ ਵਾਲੇ ਹਨ ਜਿਹਨਾਂ ਨੂੰ ਪ੍ਰਭੂ ਪ੍ਰਾਪਤੀ ਹੋਈ ਤੇ ਮਨ ਬਾਣੀ ਦੁਆਰਾ ਸਦਾ (ਅਕੱਥ) ਜੋ ਕਹਿਣ ਤੋਂ ਪਰੇ ਹੈ, ਉਸਦੀਆਂ ਉਪਮਾਂ ਰੂਪ ਗਲਾਂ ਕਰਕੇ ਹੀ ਸੰਤੁਸ਼ਟ ਹੋਈਦਾ ਹੈ।

ਹਿਰਦੈ ਹਰਿ ਹਰਿ ਹਰ ਧੁਨ ਉਪਜੀ
ਹਰਿ ਜਪੀਐ ਮਸਤਕ ਭਾਗ ਜੀਉ ॥

ਭਾਵ—ਹੇ ਭਾਈ! ਜਿਸ ਦੇ ਮਥੇ ਵਿਚ ਪ੍ਰਭੂ ਮਿਲਾਪ ਦਾ ਅੱਖਰ ਲਿਖਿਆ ਗਿਆ ਹੈ, ਉਸ ਦੇ ਹਿਰਦੈ ਵਿਚੋਂ ਹਰਿ ਹਰਿ ਦੀ ਧੁਨੀ ਪ੍ਰਗਟ ਹੁੰਦੀ ਹੈ ਅਤੇ ਉਹ ਪੂਰਬਲੇ ਭਾਗਾਂ ਕਰਕੇ ਹੀ ਨਾਮ ਜਪ ਸਕਦਾ ਹੈ; ਯਥਾ—'ਪੂਰਬ ਕਰਮ ਅੰਕਰ ਜਬ ਪ੍ਰਗਟਿਓ ਭੇਟਿਓ ਪੁਰਖ ਰਸਕ ਬੈਰਾਗੀ' ਅਤੇ 'ਜਿੰਨ ਮਸਤਕ ਧੁਰ ਹਰਿ ਲਿਖਿਆ ਤਿਨ ਹਰਿ ਨਾਮ ਦਰੜਾਵੇ ਰਾਮ ਰਾਜੇ।' (ਆਸਾ ਛੰਦ)।

ਜਨ ਨਾਨਕ ਬੋਲੈ ਤੀਜੀ ਲਾਵੈ
ਹਰਿ ਉਪਜੈ ਮਨ ਵੈਰਗ ਜੀਉ ॥

ਭਾਵ—ਗੁਰੂ ਜੀ ਕਹਿੰਦੇ ਹਨ ਕਿ ਇਸ ਤੀਜੀ ਅਵਸਥਾ ਵਿਚ

ਜੀਵ ਦਾ ਮਨ ਵੈਰਾਗੀ ਹੋ ਗਿਆ ਅਤੇ ਸਦਾ ਹੀ ਸਮਾਧੀ ਲੀਨ ਰਹਿਣ ਲਗਾ।

ਚੌਥੀ ਲਾਵ–

ਹਰਿ ਚਉਥੜੀ ਲਾਵ ਮਨ ਸਹਜ ਭਇਆ
ਹਰਿ ਪਾਇਆ ਬਲਰਾਮ ਜੀਉ॥

ਭਾਵ–ਹੁਣ ਗੁਰੂ ਜੀ ਚੌਥੀ-ਤੁਰੀਅਵਸਥਾ ਦਾ ਨਿਰਣਾ ਕਰਦੇ ਹਨ ਕਿ ਪ੍ਰਾਣੀ ਦਾ ਮਨ ਸੰਤੋਖੀ ਹੋ ਗਿਆ, ਕਿਉਂਕਿ ਜੀਵ ਨੇ ਹਰਿ ਪ੍ਰਮਾਤਮਾਂ ਦੀ ਪ੍ਰਾਪਤੀ ਕਰ ਲਈ।

ਗੁਰਮੁਖ ਮਿਲਿਆ ਸੁਭਾਏ ਹਰਿ ਮਨ ਤਨ
ਮੀਠਾ ਲਾਇਆ ਬਲਰਾਮ ਜੀਉ॥

ਭਾਵ–ਪੂਰਾ ਗੁਰੂ ਮਿਲਣ ਕਰਕੇ ਸਹਜ ਸਭਾਓ ਪ੍ਰਭੂ ਦਾ ਨਾਮ ਤਨ-ਸਰੀਰ ਕਰਕੇ ਮਨ-ਆਤਮਾਂ ਨੂੰ ਮਿਠਾ ਲਗਿਆ ਹੈ।

ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ
ਅਨੁ ਦਿਨੁ ਹਰਿ ਲਿਵ ਲਾਈ॥

ਭਾਵ–'ਆਪਨੇ ਸੇਵਕ ਕੀ ਆਪੇ ਰਾਖੇ ਆਪੇ ਨਾਮ ਜੁਪਾਵੈ' ਦੇ ਮਹਾਂ ਵਾਕ ਅਨੁਸਾਰ, ਪ੍ਰਭੂ ਨੇ ਆਪ ਹੀ ਕਿਰਪਾ ਕਰਕੇ ਨਾਮ ਦਾ ਦਾਨ ਦਿਤਾ ਤੇ ਆਪ ਹੀ ਰਾਤ ਦਿਨ ਜਪਣ ਦੀ ਪ੍ਰੇਰਣਾ ਕੀਤੀ। ਭਾਵ–ਬਲ ਬਖਸ਼ਿਆ।

ਮਨ ਚਿੰਦਿਆਂ ਫਲ ਪਾਇਆ ਸੁਆਮੀ
ਹਰਿ ਨਾਮ ਵਜੀ ਵਧਾਈ॥

ਭਾਵ–ਬਸ ਫਿਰ ਪ੍ਰਭੂ ਪਾਸੋਂ ਮਨ ਇਛਤ ਫਲ ਪ੍ਰਾਪਤ ਕੀਤੇ ਤਦੋਂ ਸੰਸਾਰ ਵਿਚ ਉਜਲ ਕੀਰਤੀ ਦੀ ਵਧਾਈ ਵੱਜੀ ਤੇ ਪ੍ਰਾਣੀ ਸ਼ੋਭਾ ਦਾ ਪਾਤ੍ਰ ਬਣ ਗਿਆ।

ਯਥਾ–ਜਿਸ ਕੀ ਸੋਇ ਸੁਣੀ ਮਨ ਹਰਿਆ
ਤਿਸ ਨਾਨਕ ਪਰਸਣ ਆਵੈ॥

ਹਰਿ ਪ੍ਰਭੁ ਠਾਕਰ ਕਾਜ ਰਚਾਇਆ
ਧਨ ਹਿਰਦੈ ਨਾਮ ਵਿਗਾਸੀ ॥

ਭਾਵ—ਅਕਾਲ ਪੁਰਖ ਨੇ ਆਪ ਹੀ ਇਸ ਸਾਰੇ ਕਾਰਜ ਦੀ ਰਚਨਾ ਕੀਤੀ ਸੀ ਅਤੇ ਸਫਲ ਹੋਣ ਕਰਕੇ ਧਨ-ਬੁਧੀ-ਹਿਰਦੈ ਵਿਚ ਨਾਮ ਦਾ ਪ੍ਰਤਾਪ ਵੇਖ ਕੇ ਵਿਗਾਸੀ ਖੁਸ਼ ਹੋ ਗਈ।

ਜਨ ਨਾਨਕ ਬੋਲੈ ਚਉਥੀ ਲਾਵੈ
ਹਰਿ ਪਾਇਆ ਪ੍ਰਭੁ ਅਬਨਾਸ਼ੀ ॥

ਭਾਵ—ਅੰਤ ਵਿਚ ਗੁਰੂ ਜੀ ਕਹਿੰਦੇ ਹਨ ਕਿ ਪ੍ਰਾਣੀ ਨੇ ਚਉਥੀ ਅਵਸਥਾ ਵਿਚ ਪਹੁੰਚ ਕੇ ਪ੍ਰਭੂ ਅਬਨਾਸ਼ੀ ਜਿਸਦਾ ਕਦੇ ਨਾਸ ਨਹੀਂ ਹੁੰਦਾ, ਨੂੰ ਪ੍ਰਾਪਤ ਕਰ ਲਿਆ।

ਨੋਟ—ਇਹੁ ਹੀ ਬ੍ਰਹਮ ਗਿਆਨੀ ਦੀ ਮੰਜ਼ਲ ਹੈ ਏਥੇ ਪਹੁੰਚਕੇ ਹੀ ਪ੍ਰਮੇਸ਼ਰ ਬਣ ਜਾਂਦਾ ਹੈ।

ਉਪ੍ਰੋਕਤ ਲਾਂਵਾਂ ਦੇ ਸੰਖੇਪ ਭਾਵ ਤੋਂ ਪਾਠਕ ਭਲੀ ਪ੍ਰਕਾਰ ਜਾਣ ਗਏ ਹਨ ਕਿ ਗੁਰੂ ਜੀ ਨੇ ਕਿਸ ਆਸ਼ੇ ਨਾਲ ਰਚਨਾ ਕੀਤੀ ਹੈ।

ਅਕਾਲ ਪੁਰਖ ਜਦੋਂ ਚਾਹੁੰਦਾ ਹੈ ਓਦੋਂ ਓਹੋ ਨਿਰਗੁਣ ਹੁੰਦਾ ਹੋਇਆ ਵੀ ਸਰਗੁਣ ਰੂਪ 'ਚ ਆ ਕੇ ਜਿਸ ਕਾਰਜ ਨੂੰ ਜ਼ਰੂਰੀ ਸਮਝਦਾ ਹੈ, ਉਸ ਵਿਚ ਅਦਿਲੇ ਬ-ਦਿਲੇ ਕਰ ਦਿੰਦਾ ਹੈ। ਇਸ ਦੀ ਗਵਾਹੀ ਭਾ: ਗੁਰਦਾਸ ਜੀ ਦੇਂਦੇ ਹਨ, ਯਥਾ—

ਕਬਿਤ—

ਰੋਮ ਰੋਮ ਕੋਟ ਬ੍ਰਹਮੰਡ ਕੋ ਨਿਵਾਸ ਜਾਸ,
ਮਾਨਸ ਔਤਾਰ ਧਾਰ ਦਰਸ ਦਿਖਾਏ ਹੈਂ।
ਜਾਕੇ ਓਅੰਕਾਰ ਕੇ ਆਕਾਰ ਹੈ ਨ੍ਹਾਨਾ ਪ੍ਰਕਾਰ,
ਸ੍ਰੀ ਮੁਖ ਸ਼ਬਦ ਗੁਰ ਸਿਖਨ ਸੁਨਾਏ ਹੈਂ।
ਜੋਗ ਭੋਗ ਨਈ ਵੇਦ ਜਗਤ ਭਗਤ ਜਾਹੀ,
ਅਸਨ, ਬਸਨ, ਗੁਰ ਸਿਖਨ ਲਿਡਾਏ ਹੈਂ।

ਨਿਗਮ ਸੇਖਾਦਕ ਕਥਤ ਨੇਤ ਨੇਤ ਕਰ,
ਪੂਰਨ ਬ੍ਰਹਮ ਗੁਰ ਸਿਖਨ ਲਖਾਏ ਹੈਂ।
"ਕਰਮ ਧਰਮ ਪਾਖੰਡ ਜੋ ਦੀਸੈ
ਤਿੰਨ ਜਮ ਜਗਾਤੀ ਲੁਟੈ ॥" (ਗੁਰਬਾਣੀ)

ਏਹ ਕੁਦਰਤ ਦਾ ਨਿਯਮ ਹੈ ਕਿ ਜਿਸ ਕਾਰਜ ਵਿਚ ਕੋਈ ਘਾਟ ਵਿਆਪ ਜਾਵੇ ਉਸ ਵਿਚ ਤਬਦੀਲੀ ਅਵਸ਼ਜਾ ਹੁੰਦੀ ਹੈ। ਇਸ ਕਾਰਣਾ ਸਤਿਗੁਰੂ ਰਾਮ ਸਿੰਘ ਜੀ ਨੇ ਚਾਰ ਲਾਵਾਂ ਦਾ ਪਾਠ ਅਨੰਦ ਕਾਰਜ ਤੇ ਵਰ ਕੰਨਿਆਂ ਦੀਆਂ ਚਾਰ ਪ੍ਰਕਰਮਾਂ ਹਿਤ ਵਰਤਿਆ। ਪ੍ਰੰਤੂ ਹੋਮ ਕੁੰਡ, ਅਗਨੀ ਪ੍ਰਕਰਮਾਂ ਪੁਰਾਤਨ ਰੀਤੀ ਵਿਚ ਹੀ ਸਹੀ ਰਖੀ। ਵੇਦ ਮੰਤ੍ਰਾਂ ਦੀ ਜਗਾ ਗੁਰਬਾਣੀ ਦਾ ਪਾਠ ਕਰਕੇ ਹੋਮ ਅਹੂਤੀਆਂ ਨੀਯਤ ਕੀਤੀਆਂ। ਇਹ ਗੁਰੂ ਜੀ ਨੇ ਸਿਖ ਪੰਥ ਤੇ ਬੜਾ ਵਡਾ ਉਪਕਾਰ ਕੀਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੧੯੯੭ ਦੇ ਹੋਲੇ ਤੇ ਹੁਕਮ ਸਾਦਰ ਕੀਤਾਕਿ ਹਰੇਕ ਸਿਖ ਵਿਵਾਹ ਸ਼ਾਦੀਆਂ ਤੇ ਘਟ ਤੋਂ ਘਟ ਖਰਚ ਕਰੇ। ਸਾਦਾ ਤੇ ਸੁਫੈਦ ਪਹਿਰਾਵਾ ਰਖੇ। ਲੜਕੀ ਘੁੰਡ ਕਢਕੇ ਫੇਰੇ ਨਾ ਲਵੇ ਕਿਉਂਕਿਗੁਰਬਾਣੀ 'ਚ 'ਘੂਘਟ' ਦਾ ਨਖੇਧ ਕੀਤਾ ਹੈ—ਆਸਾ ਰਾਗ 'ਚ ਕਬੀਰ ਦੀ ਬਾਣੀ ਇਸ ਪ੍ਰਕਾਰ ਹੈ। ਯਥਾ—

ਰਹੁ ਰਹੁ ਰੀ ਬਹੂਰੀਆ ਘੂੰਗਟ ਜਿਨ ਕਾਢੈ।
ਅੰਤ ਕੀ ਬਾਰ ਲਹੈਗੀ ਨ ਆਢੈ।
ਘੂੰਗਟ ਕਾਢ ਗਈ ਤੇਰੀ ਆਗੈ।
ਉਨਕੀ ਗੈਲ ਤੋਹ ਜਿਨ ਲਾਗੈ।
ਘੂੰਗਟ ਕਾਢੇ ਕੀ ਇਹੈ ਵਿਡਾਈ।
ਦਿਨ ਦਸ ਪਾਂਚ ਬਹੂ ਭਲੇ ਆਈ।

ਭਾਵ—ਹੇ ਬਹੂ! ਇਸ ਘੁੰਡ ਦੀ ਰਸਮ ਤੋਂ ਹੱਟ। ਕਿਉਂਕਿ ਜੋ ਤੂੰ ਏਹ ਘੁੰਡ ਕਢਦੀ ਹੈਂ ਇਸ ਦਾ ਕੋਈ ਲਾਭ ਨਹੀਂ। ਜਿਹੜੀਆਂ ਇਸਤ੍ਰੀਆਂ ਤੈਥੋਂ ਪਹਿਲਾਂ ਘੁੰਡ ਕਢਦੀਆਂ ਰਹੀਆਂ ਸਨ, ਤੂੰ ਉਹਨਾਂ ਦੀ

ਰੀਸ ਨ ਕਰ। ਘੁੰਡ ਕਢਣ ਦੀ ਕੇਵਲ ਏਹੁ ਹੀ ਵਡਿਆਈ ਹੈ ਕਿ ਪੰਜ ਦਸ ਦਿਨ ਤਕ ਨਵੀਂ ਵਿਆਹੀ ਵਹੁਟੀ ਘਰ ਆਈ ਦੀ ਪਛਾਣ ਹੁੰਦੀ ਹੈ, ਹੋਰ ਕੋਈ ਲਾਭ ਨਹੀਂ। ਘੁੰਡ ਦਾ ਰਿਵਾਜ ਕੇਵਲ ਕਿਸੇ ਤੋਂ ਭੈ ਕਰਕੇ ਯਾ ਵਦੇਸ਼ੀਆਂ ਤੋਂ ਸ਼ਰਮ ਕਰਨੀ ਹੈ, ਪ੍ਰੰਤੂ ਜਿਸਦੇ ਅੰਦਰ ਸ਼ਰਮ ਹਿਯਾ ਨਹੀਂ ਉਸਦਾ ਬਾਹਰ ਦਾ ਪੜਦਾ ਬੇ-ਅਰਥ ਹੈ। ਇਸ ਕਰਕੇ ਗੁਰ ਮਰਯਾਦਾ ਵਿਧਾਨ ਵਿਚ ਪਰਦੇ ਦਾ ਨਖੇਧ ਕੀਤਾ।

## ਸੁਫੈਦ-ਚਿਟੇ ਕਪੜੇ

ਸਧਾਰਣ ਬੋਲੀ 'ਚ ਚਿਟੇ ਕਪੜੇ ਬਜ਼ੁਰਗੀ ਦਾ ਪ੍ਰਤੀਕ ਹਨ, ਪਰ ਚਿਟੇ ਬਸਤ੍ਰਾਂ ਦਾ ਪਹਿਨਣਾ ਮਨੁਖੀ ਸਰੀਰ ਨੂੰ ਕਈ ਫਾਇਦੇ ਵੀ ਪਹੁੰਚਾਉਂਦਾ ਹੈ। ਵੈਦਕ ਦੇ ਗ੍ਰੰਥ "ਮੇਘ ਬਿਨੋਦ" 'ਚ ਲਿਖਿਆ ਹੈ-

ਸ੍ਵੇਤ ਬਸਨ ਪਿਤ ਕੋ ਜੀਤ।
ਤ੍ਰਿਸ਼ਨਾ ਦਾਹਿ ਸਮੋਂ ਹਿਤ ਮੀਤ।
ਓਜ ਬ੍ਰਿਧ ਕਫ ਬੀਰਜ ਧਰੇ।
ਸ੍ਵੇਤ ਬਸਨ ਏਤੇ ਗੁਣ ਕਰੇ।

ਭਾਵ-ਚਿਟਾ ਕਪੜਾ ਸਰੀਰ ਦੀ ਗਰਮੀ ਤੇ ਸੜਨ ਨੂੰ ਹਟਾਉਂਦਾ ਹੈ। ਬਲ-ਵੀਰਯ ਨੂੰ ਵਧਾਉਂਦਾ ਹੈ। ਏਨੇ ਗੁਣ ਚਿਟੇ ਕਪੜੇ 'ਚ ਹਨ। ਦਸਮ ਗ੍ਰੰਥ 'ਚ ਲਿਖਿਆ ਹੈ ਕਿ ਸਤਿਜੁਗ ਵਿਚ ਰਾਜੇ ਬਲ ਨੂੰ ਛਲਣ ਹਿਤ ਭਗਵਾਨ ਵਿਸ਼ਨੂੰ ਨੇ ਚਿਟੇ ਕਪੜੇ ਪਹਿਰੇ ਸਨ। ਯਥਾ-'ਸ੍ਵੇਤ ਬਸਨ ਸਤਿਜੁਗ ਧਰੇ, ਪੀਤ ਬਸਨ ਤ੍ਰੇਤਾਹ, ਪੀਤ ਬਸਨ ਪਟ ਸਿਜ਼ਾਮ ਤਨ ਨਰ ਨਾਹਨ ਕੇ ਨਾਹ।'

## ਲਾਲ ਕਪੜੇ

'ਓਸ਼ਨ ਦਾਹਿ ਮੰਜਸਟ ਕਰਾਵੇ' ਭਾਵ-ਲਾਲ ਮਜੀਠ ਰੰਗ ਦਾ ਕਪੜਾ, ਗਰਮੀ ਤੇ ਪਿਆਸ ਨੂੰ ਵਧਾਉਂਦਾ ਹੈ, ਆਦਿ-ਹੋਰ ਲਿਖਿਆ ਹੈ

ਕਿ ਲਾਲ ਵਰਣ ਛੱਤ੍ਰੀਆਂ ਦਾ ਚਿੰਨ੍ਹ ਹੈ ਇਸ ਨੂੰ ਲਹੂ ਦਾ ਰੰਗ ਵੀ ਆਖਿਆ ਗਿਆ ਹੈ ਕਿਉਂਕਿ ਛੱਤ੍ਰੀ ਜੁਧ ਜੰਗ ਸਮੇਂ ਖ਼ੂਨੀ ਕਪੜੇ ਪਹਿਰਦੇ ਸਨ, ਇਸ ਲਈ ਸ਼ਾਦੀ ਖੁਸ਼ੀ ਦੇ ਮੌਕੇ ਤੇ ਏਹ ਖ਼ੂਨੀ ਕਪੜੇ ਨਹੀਂ ਪਾਉਣੇ ਚਾਹੀਦੇ। ਇਤਿਹਾਸਕ ਗਵਾਹੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਾਲ ਕਪੜੇ ਪਹਿਰਨੇ ਗੁਰ ਸਿਖਾਂ ਨੂੰ ਮਨ੍ਹਾਂ ਕੀਤੇ ਹਨ, ਸੋ ਨਹੀਂ ਪੌਣੇ ਚਾਹੀਦੇ। ਸਾਨੂੰ ਗੁਰੂ ਦੀ ਮਤ ਅਨੁਸਾਰ ਚਲਣਾ ਚਾਹੀਏ।

ਹਮਨ-ਹੋਮ-ਗੁਰਬਾਣੀ ਦਾ ਉਚਾਰਣ ਬ੍ਰਹਮ ਗਿਆਨੀ ਮਹਾਂ ਪੁਰਖਾਂ ਨੇ ਕੀਤਾ ਹੈ ਤੇ ਬ੍ਰਹਮ ਗਿਆਨੀ ਨੂੰ ਆਪ ਪ੍ਰਮੇਸ਼ਵਰ ਲਿਖਿਆ ਹੈ ਅਤੇ ਜਿਸ ਪ੍ਰਮੇਸ਼ਰ ਨੇ ਆਪਣੇ ਸਰਗੁਣ ਰੂਪ ਵਿਚ ਪਵਿਤ੍ਰ ਬਾਣੀ ਦਾ ਪ੍ਰਕਾਸ਼ ਕੀਤਾ, ਜੋ ਕਲਯੁਗ ਦੇ ਭਟਕਦੇ ਜੀਵਾਂ ਦੀ ਕਲਿਆਣ ਕਰਨ ਲਈ ਸਮਰਥ ਅਤੇ ਸਹੀ ਉਪਦੇਸ਼ ਹੈ ਤੇ ਜਿਸ ਦੀ ਉਪਮਾਂ ਹੈ-

ਧਨ ਸੋ ਕਾਗਦ ਕਲਮ ਧਨ, ਧਨ ਭਾਂਡਾ ਧੰਨ ਮੱਸ।<br>
ਧਨ ਲਿਖਾਰੀ ਨਾਨਕਾ ਜਿਨ ਨਾਮ ਲਖਾਇਆ ਸਤਿ।

ਐਸੀ ਪਵਿਤ੍ਰ ਗੁਰਾਂ ਦੀ ਬਾਣੀ ਦਾ ਪ੍ਰਕਾਸ਼ ਕਰਨ ਲਈ ਉਸ ਥਾਂ ਦਾ ਸ਼ੁਧ ਕਰਨਾ ਅਤੀ ਜ਼ਰੂਰੀ ਹੈ। ਸ਼ਾਸਤ੍ਰਾਂ ਵਿਚ ਹੋਮ ਹੀ ਮਹਾਂ ਸ਼ੁਧੀ ਦਾ ਕਾਰਣ ਕਿਹਾ ਹੈ।

ਏਹ ਗਲ ਕਦੇ ਧਿਆਨ ਵਿਚ ਨਹੀਂ ਰਖਣੀ ਚਾਹੀਏ, ਕਿ ਨਾਮਧਾਰੀਏ 'ਹੋਮ' ਕਰਦੇ ਹਨ ਯਾ ਇਹੁ ਨਾਮਧਾਰੀਆਂ ਦੀ ਰੀਤੀ ਹੈ, ਨਹੀਂ ! ਇਸ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਿਹਾ ਹੈ, ਜਦੋਂ ਪੰਡਤ ਕੇਸੋਂ ਦਾਸ ਨੇ ਅਨੰਦਪੁਰ ਵਿਖੇ ਗੁਰੂ ਜੀ ਨਾਲ ਇਕ ਭਾਰੀ ਹੋਮ ਕਰਨ ਦੀ ਗਲ ਕੀਤੀ। ਸ੍ਰੀ ਗੁਰੂ ਜੀ ਕਿਹਾ ਪੰਡਤ ਜੀ-

ਯਹ ਤੋ ਧਰਮ ਹਮਾਰਾ ਸਾਰ। ਕਰਤ ਰਹੇ ਨ੍ਰਿਪ ਮਨਿ ਅਵਤਾਰ।<br>
ਸੋ ਤੋ ਹਮ ਭੀ ਕਰਨ ਚੈਹੈ। ਯਾਤੇ ਸਭ ਸ੍ਰਿਸਟੀ ਸੁਖ ਪੈਹੈ।<br>
ਇਕ ਤੋ ਹੈ ਦੁਰਭਿਖਅਤ ਭਾਰੀ। ਹੈ ਪੜ ਰਿਹੋ ਨਾ ਬਰਸਤ ਬਾਰੀ।<br>
ਦੂਸਰ ਭਾਰਤ ਵਰਸ ਮਝਾਰੇ। ਮਹਾਂ ਮਾਰੀ ਪੜ ਰਹੀ ਅਪਾਰੇ।

ਤ੍ਰਿਤੀਏ ਜੋ ਨਰ ਨਾਰੀ ਆਰਯ। ਹੋਇ ਰਹੇ ਨਿਜ ਧਰਮੋ ਖਾਰਜ।
ਪਾਪ ਕੁਕਰਮਨ ਮੈਂ ਅਤਿ ਲਾਗੇ। ਇਸੀ ਹੇਤ ਬਣ ਰਹੇ ਅਭਾਗੇ।
ਯਗ ਹੋਮ ਲੋ ਸੁਕ੍ਰਿਤ ਜੈਹੈਂ। ਹਾਕਮ ਤੁਰਕ ਕਰਨ ਨਹਿ ਦੈਹੈਂ।
ਹਮ ਜਬ ਹਮਨ ਯਗ ਕਰਵੈ ਹੈਂ। ਖੁਸ਼ ਹੋਂ ਘਨ ਜਲ ਬਹੁ ਬਰਖੈ ਹੈਂ।
ਦੂਰ ਭਿਖ ਨਸੇ ਅੰਨ ਬਹੁ ਥੈ ਹੈਂ। ਸੁਕ੍ਰਿਤ ਸਭ ਕਰਨੇ ਲਗ ਜੈ ਹੈਂ।
ਨਸੇ ਅਵਿਦਿਆ ਵਿਦਿਆ ਐ ਹੈਂ। ਸੂਰਬੀਰਤਾ ਦ੍ਰਿੜ ਪ੍ਰਗਟੈ ਹੈਂ।
ਵਰ ਨਾ ਸਰਮੀ ਜਨ ਹੈ ਜੇਤੇ। ਕਾਇਰਤਾ ਕਰ ਪੂਰਣ ਤੇਤੇ।
ਉਨ੍ਹੇ ਹਵਨ ਕੀ ਪਵਨ ਲਗੇ ਜਬ। ਸ਼ੇਰ ਬਘਆੜਨ ਸੇ ਹ੍ਵੈ ਹੈਂ ਸਭ।
ਸੂਰਬੀਰਤਾ ਉਰਮੈ ਜਗ ਹੈਂ। ਧਰਮ ਪੁਰਾਤਨ ਕਰਨੇ ਲਗ ਹੈਂ।
ਪ੍ਰਭਤਾ ਦੇਹ ਅਰੋਗ ਕ੍ਰਾਂਤੀ। ਵਿਜੈ ਗਿਆਨ ਸੰਤਤ ਸੁਖ ਦਾਤੀ।
ਨਿਰਭੈਤਾ ਅਰ ਦੈਵੀ ਗੁਨ ਸਭ। ਹੋਹਿ ਪ੍ਰਾਪਤ ਗੁਰੂ ਘਰ ਮੈਂ ਤਬ।
ਬਾਲਕ ਭਾਗਵਾਨ ਪ੍ਰਗਟੈ ਹੈਂ। ਰੋਗ ਸੀਤਲਾ ਆਦਿ ਨਸੈ ਹੈਂ।
ਕਾਮਾਦਿਕ ਜੋ ਅਸ਼ਰੀ ਸੰਪਤ। ਯਗ ਹਮ ਕੋ ਪਿਖ ਕਰ ਕੰਪਤ।
ਉਤਮ ਗੁਣ ਸਤਿ ਆਦਿਕ ਜੈ ਹੈਂ। ਬਾਵਨ ਕਹੇ ਵੇਦ ਰਿਗ ਮੈ ਹੈਂ।
ਸੋ ਅਵਸ ਜਗ ਮੈਂ ਪ੍ਰਗਟੈ ਹੈਂ। ਹੋਮ ਯਗ ਬਿਧ ਵਤ ਜਬ ਥੈ ਹੈਂ।

(ਪੰਥ ਪ੍ਰਕਾਸ਼ ਐ: ੬)

'ਤਿਤੁ ਘਿਉ ਹੋਮ ਯਗ ਪੁਜਾ, ਪੈਈਐ ਕਾਰਜ ਸੋਹੈ'
ਕੂੜ ਕਪਟ ਸਭ ਛਪ ਗਿਆ ਸਭ ਸਚ ਵਰਤਾਰਾ।
ਫਿਰ ਯਗ ਹੋਮ ਠਹਿਰਾਏ ਕਰ ਨਿਜ ਧਰਮ ਸਵਾਰਾ।

(ਗੁ: ਬੈ: ਕੋ:)

ਯਗ ਹੋਮ ਹੋਵਨਾ ਨਾ ਹਿੰਦ ਮੈ ਕੋਈ ਮੂਲ ਪਾਤਾ,
ਝੂਲਤੇ ਨਿਸ਼ਾਨ ਨਹੀਂ ਅਜ ਹਿੰਦ ਵਾਨ ਕੇ।
ਕਹਤ ਹਰਨਾਮ ਸਿੰਘ ਏਸ ਮੈ ਨ ਝੂਠ ਜਾਨੋਂ,
ਜੇ ਨਾ ਤੀਰ ਛੁਟਤੇ ਗੋਬਿੰਦ ਸਿੰਘ ਜੁਆਨ ਕੇ।

(ਉਪਦੇਸ਼ਕ ਰੀ: ਖਾ:)

ਹੋਰ ਗਿਆਨੀ ਗਿਆਨ ਸਿੰਘ ਜੀ ਸਿਖਾਂ ਦੇ ਨਿਤ ਕਰਮ ਇਸ ਪ੍ਰਕਾਰ ਲਿਖਦੇ ਹਨ–

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ ਥਾਟ,
ਜੋੜ ਮੇਲ ਠਾਟ ਰਾਠ ਕਾਠ ਮੇਲ ਠਾਨੀ ਥੇ।
ਹੋਮ ਯਗ੍ਯ ਕਰਾਵਤੇ, ਪ੍ਰਸ਼ਾਦ ਬਣਟਾਤੇ,
ਰੌਣਕ ਰਖਾਤੇ ਗਾਤੇ ਸ਼ਬਦ ਜ਼ਬਾਨੀ ਥੇ।
ਦੇਤੇ ਜੋ ਕਿਸਾਨ ਸਿੰਘ ਆਨ ਲੇਤੇ ਮੋਦ ਮਾਨ
ਥੇਤੇ ਬ੍ਰਹਮ ਗਿਆਨੀ ਤੈ ਉਪਾਸਕ ਮਹਾਨੀ ਥੇ।
ਦਾਨੀ ਥੇ, ਇਮਾਨੀ ਥੇ, ਗੁਮਾਨੀ ਬੀਰ ਮਾਨੀ ਥੇ,
ਸਦੇਵ ਗਨ ਸਾਨੀ ਥੇ ਬਦੇਹੀ ਸਮ ਗਿਆਨੀ ਥੇ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਨ ਹੁੰਦਾ ਤਾਂ ਭਾਰਤ ਵਰਸ਼ ਚੋਂ ਧਰਮ ਦਾ ਵਿਧਾਨ ਨਸ਼ਟ ਹੋ ਜਾਂਦਾ। ਯਥਾ–

ਛਾਇ ਜਾਤੀ ਏਕਤਾ ਅਨੇਕਤਾ ਬਲਾਏ ਜਾਤੀ,
ਧਾਏ ਜਾਤੀ ਕੁਚਲਤਾ ਕਤੇਬਨ ਕੁਰਾਨ ਕੀ।
ਪਾਪ ਪ੍ਰਪਕ ਜਾਤੇ ਧਰਮ ਧਸਕ ਜਾਤੇ,
ਵਰਨ ਗਰਕ ਜਾਤੇ ਸਹਿਤ ਵਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,
ਰੀਤ ਮਿਟ ਜਾਤੀ ਕਥਾ ਵੇਦ ਔ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਤਤ ਸੂਰ,
ਮੂਰਤੀ ਨ ਹੋਤੀ ਜੋ ਪੈ ਕਰੁਣਾ ਨਿਧਾਨ ਕੀ।

ਵੇਦਾਂ ਉਪਨਿਸ਼ਦਾ ਵਿਚ ਹਮਨ ਦੀ ਬੜੀ ਮਹੱਤਤਾ ਲਿਖੀ ਹੈ। ਇਸ ਨੂੰ 'ਹੋਮ' ਅਗਨ ਹੋਤ੍ਰ ਅਤੇ ਯੱਜ ਦਾਨ ਆਦਿ ਨਾਮਾਂ ਨਾਲ ਕਲਪਿਆ ਹੈ, ਕਿਉਂਕਿ ਜਿਸ ਕਰਮ ਨਾਲ 'ਅਗਨੀ' ਭਾਵ–ਗਿਆਨ ਸਰੂਪ ਪ੍ਰਮੇਸ਼ਰ ਦੀ ਆਗਿਆ ਦਾ ਪਾਲਨ ਕਰਨੇ ਲਈ ਭੌਤਕ (ਪੰਜਾਂ

ਤਤਾਂ ਦਾ ਬਣਿਆ ਹੋਇਆ ਪਾਰਥਿਵ) ਅਗਨੀ ਵਿਚ ਸੁਗੰਧਤ ਪਦਾਰਥਾਂ ਦਾ ਦਾਨ ਕੀਤਾ ਜਾਂਦਾ ਹੈ। ਉਸ ਕਰਮ ਨੂੰ 'ਹੋਮ' ਕਿਹਾ ਜਾਂਦਾ ਹੈ। ਉਦਾਹਰਣ–

ਅਗਨੌ ਪ੍ਰਾਸੰਤਾਹੁਤਿ ਸਮਯੁਗ, ਆਦਿਤੀ ਮੂ ਪ੍ਰਾਤਿਸਠਤੇ।।
ਆਦਿਤੀਆ ਜਯਤੇ ਵਿਰੁਸਠ. ਵਰਿਸਠੇਹੁੰਨ ਤੱਤ ਪ੍ਰਜਾ।।

ਭਾਵ–ਅੱਗ ਵਿਚ ਪਾਈ ਹੋਈ ਅਹੂਤੀ ਭਲੀ ਭਾਂਤ ਸੂਰਜ ਨੂੰ ਪ੍ਰਾਪਤ ਹੁੰਦੀ ਹੈ ਤੇ ਸੂਰਜ ਤੋਂ ਵਰਖਾ, ਵਰਖਾ ਤੋਂ ਅੰਨ, ਅੰਨ ਤੋਂ ਪਰਜਾ ਦੀ ਉਤਪਤੀ।

ਔਰ–ਅਨਾਦ ਭਵਿਤ ਭੂਤਾਨ, ਪ੍ਰਜੰ ਨਿਆਦ ਨੂੰ ਸੰਭਵ।
ਯਗਾਦ ਭਵਤ ਪ੍ਰਜਨਯੋ, ਯਗ ਕਰਮ ਸਨੁਦ ਭਵ।

ਭਾਵ–ਅੰਨ ਤੋਂ ਸਾਰੇ ਪ੍ਰਾਣੀ, ਅੰਨ ਮੇਘ ਤੋਂ, ਮੇਘ ਯਜ ਤੋਂ ਔਰ ਯਜ ਕਰਮ ਤੋਂ ਉਤਪੰਨ ਹੋਤਾ ਹੈ। (ਭਗਤੀ ਦਰਪਣ)

## ਕੇਲਿਆਂ ਦੀ ਮਹੱਤਤਾ

ਬਹੁਤ ਪ੍ਰਾਚੀਨ ਕਾਲ ਤੋਂ ਇਹੁ ਰੀਤ ਚਲੀ ਆਉਂਦੀ ਹੈ ਕਿ ਜਦ ਵੀ ਸ਼ੁਭ ਕਾਰਜ ਦਾ ਅਰੰਭ ਹੁੰਦਾ ਹੈ, ਉਦੋਂ ਵਿਦਵਾਨ ਮੰਡਪ ਦੀ ਸ਼ੋਭਾ ਹਿਤ ਦਰਵਾਜਿਆਂ ਪਰ ਕੇਲਿਆਂ ਦੇ ਹਰੇ ਥੰਭ ਗਡਦੇ ਹਨ ਅਰ ਦੀਵੇ ਜਲਾਕੇ ਰੋਸ਼ਨੀ ਕਰਦੇ ਤੇ ਸੁੰਦਰ ਝੰਡੀਆਂ, ਫੁਲ ਆਦਿ ਬੰਨ੍ਹ ਕੇ ਸਜਾਵਟਾਂ ਲਾਉਂਦੇ ਹਨ। ਉਦਾਹਰਣ ਹੈ ਸ੍ਰੀ ਕ੍ਰਿਸ਼ਨ ਜੀ ਦੇ ਆਗਮਨ ਤੇ ਕਬਿਤ ਦੇਖੋ–

ਆਜ ਦਿਨ ਕਾਂਨ੍ਹ ਆਗਮਨ ਕੇ ਵਧਾਏ ਸਨ,
ਛਾਏ ਮਧ ਫੂਲਨ ਸੁਹਾਏ ਬਲ ਬਲ ਕੇ।
ਕਹੇ 'ਪਦਮਾਕਰ' ਤਿਓਂ ਆਰਤੀ ਉਤਾਰਬੇ ਕੋ,
ਬਾਰਨ ਪੈ ਦੀਪ, ਹੀਰਾ ਹਾਰਨ ਮੈਂ ਛਲ ਕੇ।

ਕੰਚਨ ਕੇ ਕਲਸ ਭਰਾਏ ਭੂਰ ਪੰਨਨ ਕੇ,
ਤਾਨੇ ਤੁੰਗ ਤੋਰਨ ਤਹਾਂ ਹੀ ਝਲਾ ਝਲ ਕੇ।
ਪੌਰ ਕੇ ਦੁਆਰ ਤੈਂ ਲਗਾਏ ਕੇਲ ਮੰਦਰ ਲੈ,
ਪਦਮਨ ਪਾਵੜੇ ਪਸਾਰੇ ਮਖ ਮਲ ਕੇ।
ਔਰ:-- ਆਰਸ ਸੋ ਆਰਤ ਸੁੰਭਾਰਤ ਨ ਸੀਸ ਪੱਟ,
ਗਜਬ ਗੁਜਰਾਤ ਗ੍ਰੀਬਨ ਕੀ ਨਾਰ ਪਰ।
ਕਹੇ ਪਦਮਾਕਰ ਸੁਗੰਧ ਸਰਸਾਵੈਂ ਸੁਚ,
ਬਿਥਰ ਬਿਰਾਜੈ ਬਾਰ ਹੀਰਨ ਕੇ ਹਾਰ ਪਰ।
ਛਾਜਤ, ਛਬੀਲੀ ਛਿਤ ਛਹਿਰ ਛਰਾਕੀ ਛੋਹ,
ਭੋਰ ਉਠ ਆਈ ਕੇਲ ਮੰਦਰ ਕੇ ਦੁਆਰ ਪਰ।
ਏਕ ਪਗ ਭੀਤਰ ਸੁ ਏਕ ਦੇਹਰੀ ਪੈ ਧਰੇ,
ਏਕ ਕਰ ਕੰਜ, ਏਕ ਕਰੁ ਹੈ ਕਿਵਾਰ ਪਰ।

(ਪਦਮਾਕਰ ਕਵੀ)

ਹਰੇ ਕੇਲਿਆਂ ਦੇ ਲਾਉਣ ਹਿਤ ਕੋਈ ਐਸੀ ਲਿਖਤ ਨਹੀਂ ਮਿਲੀ ਜਿਸ ਤੋਂ ਜਾਣਿਆਂ ਜਾ ਸਕੇ ਕਿ ਕੇਲੇ ਬਿਨਾਂ ਉਪ੍ਰੋਕਤ ਭਾਵ ਤੋਂ ਹੋਰ ਕਿਸੇ ਮਤਲਬ ਲਈ ਸਜਾਏ ਜਾਂਦੇ ਹਨ। ਪਰ ਕੁਝ ਸਿਆਣੇ ਸਜਣਾਂ ਦੀ ਰਾਇ ਹੈ ਕਿ ਕੇਲੇ ਦਾ ਮੁਢ ਹਮੇਸ਼ਾਂ ਹਰਾ ਰਹਿੰਦਾ ਹੈ, ਜਿੰਨੀ ਵਾਰ ਕਟੀ ਜਾਵੇ ਉਹ ਫਿਰ ਪੁੰਗਰ ਪੈਂਦਾ ਹੈ ਕਦੇ ਸੁਕਦਾ ਨਹੀਂ। ਇਸ ਲਈ ਏਹ ਜਣੌਂਦਾ ਹੈ ਕਿ ਜਿਵੇਂ ਮੇਰੇ ਵਿਚ ਸਦਾ ਹੀ ਹਰਿਆਵਲ ਰਹਿੰਦੀ ਹੈ, ਤਿਵੇਂ ਜਿਥੇ ਮੇਰਾ ਆਗਮਨ ਹੋਵੇ ਓਥੇ ਸਦਾ ਪ੍ਰਸੰਨਤਾ (ਖੁਸ਼ੀ) ਰਹੇ। ਹਰਿਆਵਲ ਦਾ ਭਾਵ ਖੁਸ਼ੀ ਅਤੇ ਪ੍ਰਸੰਨਤਾ ਅਨੰਦ ਹੈ। ਕਿਉਂਕਿ ਹਰੇਕ ਪ੍ਰਾਣੀ ਦੀਆਂ ਅੱਖੀਆਂ ਹਰਿਆਵਲ ਦੇਖਕੇ ਸੁਖ ਪ੍ਰਾਪਤ ਕਰਦੀਆਂ ਹਨ।

ਦੂਸਰਾ ਕੇਲੇ ਦੇ ਪੇੜ ਵਿਚ ਗੰਢ ਨਹੀਂ। ਇਸ ਦਾ ਭਾਵ ਇਹ ਵੀ ਹੈ ਕਿ ਕੇਲੇ ਦੀ ਤਰ੍ਹਾਂ ਹਰ ਪ੍ਰਾਣੀ ਨੂੰ ਚਾਹੀਦਾ ਹੈ ਕਿ ਉਹ ਸਿਖਿਆ ਲਵੇ ਤੇ ਆਪਣੇ ਮਨ ਦੀਆਂ ਗੰਢਾਂ ਖੋਲਕੇ (ਈਰਖਾ ਦੀ ਘੁੰਡੀ) ਵੈਰ ਭਾਵ

ਤੋਂ ਬਿਨਾਂ ਇਸ ਸਮਾਗਮ ਵਿਚ ਹਿਸਾ ਲਵੇ।

ਵਿਆਖਿਆ:–ਚੂੰਕਿ ਕੇਲੇ ਵਿਚ ਗੰਢ ਨਹੀਂ। ਉਹ ਹਮੇਸ਼ਾਂ ਹਰਿਆ ਰਹਿੰਦਾ ਹੈ, ਇਸ ਲਈ ਜੋ ਪ੍ਰਾਣੀ ਕੇਲੇ ਵਾਂਗ ਮਨ ਵਿਚ ਖੁਟਾਈ ਦੀ ਗੰਢ ਨਹੀਂ ਰਖਦਾ, ਉਹ ਪ੍ਰਾਣੀ ਹਮੇਸ਼ਾ ਹਰਾ–ਖੁਸ਼–ਪ੍ਰਸੰਨ ਰਹਿੰਦਾ ਹੈ, ਕਿਉਂਕਿ ਉਹ ਨਿਰਵੈਰ ਹੈ ਤੇ ਨਿਰਭਉ ਵੀ ਅਵਸ਼ ਹੋਵੇਗਾ ਤੇ ਸਭ ਦਾ ਮਿਤਰ ਹੋ ਸਕਦਾ ਹੈ।

# ਇਸਤ੍ਰੀ ਮਹੱਤਤਾ

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਸਾ ਦੀ ਵਾਰ ਵਿਚ ਇਸਤ੍ਰੀ ਦੀ ਵਡਿਆਈ ਇਸ ਪ੍ਰਕਾਰ ਕੀਤੀ ਹੈ:–

ਭੰਡ ਜੰਮੀਐ, ਭੰਡ ਨਿੰਮੀਐ
ਭੰਡ ਮੰਗਣ ਵੀਆਹੁ ॥

ਭਾਵ–ਇਸਤ੍ਰੀ ਤੋਂ ਹੀ ਅਸੀਂ ਜੰਮਦੇ ਹਾਂ ਤੇ ਇਸਤ੍ਰੀ ਗ੍ਰਭ ਵਿਚ ਹੀ ਸਾਡੀ ਉਤਪਤੀ ਹੁੰਦੀ ਹੈ, ਅਤੇ ਇਸਤ੍ਰੀ ਨਾਲ ਹੀ ਸਾਡਾ ਮੰਗਣ ਵਿਆਹ ਹੁੰਦਾ ਹੈ ਅਤੇ 'ਭੰਡੋ ਚਲੈ ਦੋਸਤੀ ਭੰਡੋ ਚਲੈ ਰਾਹਿ' ਭਾਵ–ਇਸ ਨਾਲ ਮਿਤ੍ਰਤਾ ਪਿਆਰ ਹੋ ਕੇ ਸੰਸਾਰ ਦੀ ਉਤਪਤੀ ਦਾ ਰਸਤਾ ਚਲ ਪੈਂਦਾ ਹੈ।

ਭੰਡ ਮੂਆਂ ਭੰਡ ਭਾਲੀਐ ਭੰਡ ਹੋਵੈ ਬੰਧਾਨ।
ਸੋ ਕਿਉਂ ਮੰਦਾ ਆਖੀਐ, ਜਿਤ ਜੰਮੇ ਰਾਜਾਨ।

ਭਾਵ–ਇਸਤ੍ਰੀ ਮਰਨ ਪਿਛੋਂ ਫਿਰ ਹੋਰ ਲਭਦੇ ਹਾਂ ਕਿਉਂਕਿ ਇਸਤ੍ਰੀ ਪੁਰਖ ਦਾ ਜੋੜ ਵਿਧਾਨ ਹੈ। ਇਸ ਲਈ ਇਸ ਨੂੰ ਬੁਰਾ ਨਹੀਂ ਕਹਿਣਾ ਚਾਹੀਦੇ। ਇਸ ਤੋਂ ਬੜੇ ਬੜੇ ਰਾਜਿਆਂ, ਭਗਤਾਂ ਮਹਾਂ ਪੁਰਖਾਂ ਦਾਨੀਆਂ ਦਾ ਜਨਮ ਹੁੰਦਾ ਹੈ। ਪ੍ਰੰਤੂ ਅਯੋਗ ਵਰਤਾਓ ਨਾਲ ਇਸਦੇ ਪੇਟੋਂ ਚੋਰ, ਡਾਕੂ, ਸ਼ੈਤਾਨ ਵੀ ਪੈਦਾ ਹੋ ਜਾਂਦੇ ਹਨ। ਇਸ ਲਈ ਵਿਦਵਾਨਾਂ

ਨੇ ਗ੍ਰੰਥ ਸ਼ਾਸਤ੍ਰਾਂ ਵਿਚ ਸਮੇਂ ਦੀ ਸੰਭਾਲ ਕਰਨ ਹਿਤ ਅਮੋਲਕ ਸਿਖਿਆਵਾਂ ਪੁਰਖ ਅਤੇ ਇਸਤ੍ਰੀ ਦੇ ਸੁਧਾਰ ਹਿਤ ਲਿਖ ਦਿਤੀਆਂ ਹਨ, ਸੋ ਜਿਹਨਾਂ ਦਾ ਏਥੇ ਵੀ ਸੰਖੇਪ ਲਿਖਣਾ ਜ਼ਰੂਰੀ ਹੈ।

## ਇਸਤ੍ਰੀ-ਲੱਛਣ

ਗੁਰ ਸਿਖਾਂ ਵਿਚ ਹੋਰ ਮੱਤਾਂ ਦੇ ਗ੍ਰੰਥਾਂ ਨਾਲੋਂ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਜਾਂ ਨਸ਼ੀਨਾਂ ਦੀ ਬਾਣੀ ਨੂੰ ਸਭ ਤੋਂ ਸ੍ਰੇਸ਼ਟ ਉਪਦੇਸ਼ ਮੰਨਿਆਂ ਹੈ, ਇਸ ਕਰਕੇ ਅਸੀਂ ਗੁਰਬਾਣੀ ਵਿਚੋਂ ਹੀ ਇਸਤ੍ਰੀ ਸਿਖਿਆ ਉਦਾਹਰਣ ਲਿਖਦੇ ਹਾਂ।

ਸ਼ੁਭ ਇਸਤ੍ਰੀ ਦੇ ਬੱਤੀ ਲਖਣ-

ਬਤੀ ਸੁਲਖਣੀ ਸਚ ਸੰਤਤ ਪੂਤ, ਆਗਿਆਕਾਰੀ ਸੁਘੜ ਸਰੂਪ।
ਇਛ ਪੂਰੇ ਮੰਨ ਕੰਤ ਸੁਆਮੀ, ਸਗਲ ਸੰਤੋਖੀ ਦੇਰ ਜਿਠਾਣੀ।
ਸਭ ਪ੍ਰਵਾਰੇ ਮਾਹਿ ਸ੍ਰੇਸਟ, ਮਤੀ ਦੇਵੀ ਦੇਵਰ ਜੇਸਠ।
ਧਨ ਸੋ ਗ੍ਰਿਹੁ ਜਿਤ ਪ੍ਰਗਟੀ ਆਇ, ਨਾਨਕ ਸੁਖੇ ਸੁਖ ਵਿਹਾਏ।
(ਆਸਾ ਮ: ਪੰਜਵਾਂ)

ਭਾਵ–ਗੁਰੂ ਜੀ ਕਹਿੰਦੇ ਹਨ, ਓਹ ਬਤੀ ਲਛਣਾ ਵਾਲੀ ਸਚੀ ਇਸਤ੍ਰੀ ਹੈ ਜੋ ਸਚ ਬੋਲੇ, ਸੁੰਦਰ ਸੰਤਾਨ ਪੈਦਾ ਕਰੇ। ਪਤੀ ਦੀ ਆਗਿਆ ਦਾ ਪਾਲਣ। ਸੋਹਣੇ ਰੂਪ ਵਾਲੀ, ਸਭ ਕੰਮਾਂ ਵਿਚ ਚਤਰ, ਪਤੀ ਦੀ ਹਰ ਇਛਾ ਨੂੰ ਪੂਰੀ ਕਰੇ। ਦੇਵਰ-ਜਿਠਾਣੀਆਂ ਨਾਲ ਮਿਲਾਪ ਰਖਣ ਵਾਲੀ, ਚੰਗੀ ਮਤਾਂ ਦੇਵੀ ਸਾਰੇ ਪਰਵਾਰ ਨੂੰ ਪਿਆਰੀ ਹੋਵੇ। ਗੁਰੂ ਜੀ ਕਹਿੰਦੇ ਹਨ ਕਿ ਐਸੀ ਇਸਤ੍ਰੀ ਜਿਸ ਘਰ ਆਵੇ ਉਹ ਘਰ ਧੰਨ ਹੈ ਅਤੇ ਜਿਥੇ ਐਸੀ ਇਸਤ੍ਰੀ ਪੈਦਾ ਹੁੰਦੀ ਹੈ ਉਹ ਘਰ ਵੀ ਧੰਨ ਹੈ ਤੇ ਜਿਸ ਘਰ ਵਿਚ ਉਹ ਜਾਂਦੀ ਹੈ ਉਹ ਘਰ ਸੁਰਗ ਬਣ ਜਾਂਦਾ ਹੈ ਤੇ ਜੇ ਬੁਰੇ ਲਛਣਾਂ ਵਾਲੀ ਆ ਜਾਵੇ ਤਾਂ, ਜੋ–

'ਪਾਨੀ ਕੇ ਮਾਂਗਤ ਪਥਰ ਮਾਰਤ, ਨਾਰ ਨਿਧੌ ਘਰ ਨਾਹਰ ਆਨੀ।'

(ਦਸਮ ਗ੍ਰੰਥ)

ਅਤੇ—

ਨਾਰ ਕਲੈਹਣੀ ਅਤਿ ਬੁਰੀ ਰਖੇ ਨਿਤ ਘਰ ਸ਼ੋਰ।
ਤਿਸ ਦਾ ਸੁਆਮੀ ਜੀਉਂਦਾ ਵਸੇ ਨਰਕ ਅਤਿ ਘੋਰ।

ਹੋਰ ਸਭ ਬਤੀ ਲਛਣ ਇਸਤ੍ਰੀ ਦੇ ਵਿਦਵਾਨਾਂ ਨੇ ਭੀ ਲਿਖੇ ਹਨ ਯਥਾ—ਸੁੰਦਰ, ਸੁਛਤਾ, ਲੱਜਾ, ਵਿਦਿਆ, ਚਤਰਾਈ, ਪਤੀ ਭਗਤੀ, ਸੇਵਾ, ਸੰਤੋਖ, ਦਇਆ, ਪ੍ਰਿਯਾ ਬਾਣੀ, ਪ੍ਰਸੰਨਤਾ, ਨਿਮ੍ਰਤਾ, ਜਗਤੀ, ਕਪਟੋਂ ਰਹਿਤ, ਏਕਤਾ, ਧੀਰਜ, ਧਰਮ, ਨੇਸਠਾ, ਸੰਜਮ, ਰਿਦੈ ਗੰਭੀਰ, ਉਦਾਰਤਾ, ਉਦਮ, ਸੂਰਬੀਰਤਾ, ਇਕਮ।

ਰਾਗ, ਰਸੋਈ, ਕਾਵਿ, ਚਿਤ੍ਰ, ਔਸ਼ਧੀ, ਔ ਫੁਲਵਾੜੀ।
ਪ੍ਰੋਣ, ਸੀਣ ਦੀ ਵਿਦਿਆ ਹੋਵੇ ਵਸਤ ਰਖੇ ਸਭ ਝਾੜੀ।
ਗੁਰੂ, ਬਜੁਰਗਾਂ ਮਾਣ ਜੋ ਕਰਨਾ, ਆਏ ਪਰੌਣਿਆਂ ਆਦਰ।
ਸੰਤਾਨ ਦਾ ਪਾਲਣ ਪੋਸਣ ਕਰਨਾ 'ਕੰਵਲ' ਬਤੀ ਏਹ ਸਾਦਰ।

ਬੁਰੀ ਇਸਤ੍ਰੀ—

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ—ਦੋਹਾਗਣੀ ਕਿਆਂ ਨਿਸ਼ਾਨੀਆਂ ? ਉਤਰ—'ਖਸਮੋਂ ਘੁਥੀਆਂ ਫਿਰਹਿ ਨਿਮਾਣੀਆਂ' ਅਤੇ ਐਸੀ ਇਸਤ੍ਰੀਆਂ ਦੇ—'ਮੈਲੇ ਵੇਸ ਤਿਨਾਂ ਕਾਮਣੀ, ਦੁਖੀ ਰੈਣ ਵਿਹਾਇ'

ਬੁਰੀ ਇਸਤ੍ਰੀ ਦੀ ਸੜਣ—

ਗੁਰੂ ਨਾਨਕ ਦੇਵ ਜੀ ਵਡਹੰਸ ਰਾਗ 'ਚ ਲਿਖਦੇ ਹਨ (ਜੇ) 'ਗੁਣ ਵੰਤੀ ਸਹੁ ਰਵਿਆਂ (ਤਾਂ) ਨਿਰਗੁਣ ਕੂਕੇ ਕਾਇ' ਭਾਵ—ਜੇ ਗੁਣਾਂ ਵਾਲੀ ਇਸਤ੍ਰੀ ਨੇ ਪਤੀ ਨਾਲ ਪ੍ਰੇਮ ਕੀਤਾ ਹੈ (ਤਾਂ) ਨਿਰਗੁਣ ਬਿਨਾਂ ਗੁਣਾਂ ਵਾਲੀ ਇਸਤ੍ਰੀ ਕਿਉਂ ਤੜਫਦੀ ਹੈ। ਪਰ—

ਜੇ ਗੁਣ ਵੰਤੀ ਥੀ ਰਹੇ,
ਤਾਂ ਭੀ ਸਹੁ ਰਾਵਣ ਜਾਇ।

ਭਾਵ—ਜੇ ਉਹ ਗੁਣ ਧਾਰਣ ਕਰ ਲਵੇ ਤਾਂ ਉਹ ਵੀ ਪਤੀ ਦੀ ਪ੍ਰੇਮਣ ਬਣ ਸਕਦੀ ਹੈ।

ਅਗੇ ਗੁਰੂ ਜੀ ਲਿਖਦੇ ਹਨ ਕਿ ਜੇਹੜੀ ਇਸਤ੍ਰੀ ਪਤੀ ਦੀ ਆਗਿਆ ਨਹੀਂ ਮੰਨਦੀ ਉਹ ਕੁਲਛਣੀ ਹੈ। ਯਥਾ—

ਪਿਰ ਕਾ ਹੁਕਮ ਨਾ ਜਾਣਈ ਭਾਈ
ਸਾ ਕੁਲਖਣੀ ਕੁ ਨਾਰ॥

ਉਹ ਕਲੰਕਣੀ ਤੇ ਨਾਰੀ ਕਹਿ ਲਾਉਣ ਦੀ ਹਕਦਾਰ ਨਹੀਂ।

ਅਗੇ ਗੁਰੂ ਜੀ ਧਨਾਸਰੀ ਰਾਗ 'ਚ ਲਿਖਦੇ ਹਨ ਕਿ ਉਹ ਇਸਤ੍ਰੀ ਪਤੀ ਦੇ ਘਰ ਵਿਚ ਚੰਗੀ ਲਗਦੀ ਹੈ ਜੋ ਝੂਠ ਨਹੀਂ ਬੋਲਦੀ—

ਪਿਰ ਘਰ ਸੋਹਹਿ ਨਾਰ ਜੇ ਪਿਰ ਭਾਵਏ ਜੀਉ।
ਝੂਠੇ ਵੈਣ ਚਵੈ, ਕਾਮ ਨਾ ਆਵਿਏ ਜੀਉ।
ਝੂਠ ਅਲਾਵੈ ਕਾਮ ਨਾ ਆਵੈ, ਨਾ ਪਿਰ ਦੇਖੈ ਨੈਣੀ।

ਭਾਵ—ਝੂਠ ਬੋਲਣ ਵਾਲੀ ਇਸਤ੍ਰੀ ਨੂੰ ਪਤੀ ਅੱਖਾਂ ਕਰਕੇ ਦੇਖਣਾ ਵੀ ਨਹੀਂ ਚਾਹੁੰਦਾ। ਇਸ ਕਾਰਣ ਉਹ ਬੁਰੀ ਹੈ ਕਿਉਂਕਿ 'ਅਵਗੁਣ ਆਰੀ, ਕੰਤ ਵਿਸਾਰੀ ਝੂਠੀ ਵਿਧਣ ਰੈਣੀ'। ਭਾਵ—ਉਹ ਗੁਣਾਂ ਤੋਂ ਖਾਲੀ ਹੈ, ਪਤੀ ਨੇ ਛਡੀ ਹੋਈ ਹੈ। ਇਸ ਕਰਕੇ ਐਸੀ ਇਸਤ੍ਰੀ ਨੂੰ ਰਾਤ ਦੁਖਾਂ ਵਿਚ ਬੀਤਦੀ ਹੈ। ਵੈਧਵ ਰਾਤ੍ਰੀ ਇਸਤ੍ਰੀ ਦੇ ਵਿਧਵਾ ਹੋਣ ਦੀ ਰਾਤ ਨੂੰ ਆਖਿਆ ਹੈ। ਪਤੀ ਦੀ ਵਿਸਰੀ ਹੋਈ ਇਸਤ੍ਰੀ ਨੂੰ ਰਾਤ ਦਿਨ ਵਿਯੋਗ 'ਚ ਬੀਤਦੀ ਹੈ।

ਅਗੇ ਗੁਰੂ ਜੀ ਦੋਹਾਗਣੀ ਇਸਤ੍ਰੀ ਦੀ ਦਸ਼ਾ ਦੇਖ ਕੇ ਕਹਿੰਦੇ ਹਨ ਕਿ—'ਜਾਏ ਪੁਛੋ ਸੁਹਾਗਣੀ ਵਾਹਿ (ਉਨ੍ਹਾਂ ਨੇ। ਕਿੰਨੀ ਵਾਤੀ ਸਹੁ ਪਾਈਐ।' ਭਾਵ-ਪਤੀ ਨੂੰ ਪਿਆਰ ਕਰਨ ਵਾਲੀ ਇਸਤ੍ਰੀ ਨੂੰ ਪੁਛ ਕਿ ਤੂੰ ਕਿਦਾਂ ਪਤੀ ਖੁਸ਼ ਕੀਤਾ ਹੋਇਆ ਹੈ।

ਉਤ੍ਰ–ਜੋ ਕੁਛ ਕਰੈ ਭਲਾ ਕਰ ਮਾਨੈ
ਹਿਕਮਤ ਹੁਕਮ ਦੁਕਾਈਐ ॥

ਭਾਵ–ਜੋ ਪਤੀ ਕਰੇ ਉਸ ਨੂੰ ਚੰਗਾ ਕਰ ਮੰਨੇ ਤੇ ਆਪਣੀ ਚਤੁਾਈ ਤੇ ਰੋਅਬ–ਹੁਕਮ (ਅਭਿਮਾਨ) ਦਿਲੋਂ ਛਡ ਦੇਈਏ। ਅਤੇ 'ਜਾਕੈ ਪ੍ਰੇਮ ਪਦਾਰਥ ਪਾਈਐ, ਤਉ ਚਰਣੀ ਚਿਤ ਲਾਈਐ' ਭਾਵ-ਪਤੀ ਦਾ ਪ੍ਰੇਮ ਰੂਪੀ ਪਦਾਰਥ ਨੂੰ ਪ੍ਰਾਪਤ ਕਰੀਏ ਤੇ ਉਸਦੇ ਚਰਨਾਂ ਨਾਲ ਚਿਤ ਲਾਈਏ ਪਤੀ ਦੇ ਆਸੇ ਅਨੁਸਾਰ ਮਨ ਸੰਤੋਖੀ ਬਣਾਈਏ ਤੇ ਫਿਰ–

ਸਹੁ ਕਹੈ ਸੁ ਕੀਜੈ, ਤਨ ਮਨ, ਦੀਜੈ, ਐਸਾ ਪਰਮਲ ਲਾਈਐ।
(ਤੇ) ਏਵ ਏਦਾਂ) ਕਹੈ ਸੁਹਾਗਣੀ ਭੈਣੇ ਇਨੀ ਵਾਤੀ ਸਹੁ ਪਾਈਐ।
(ਤਲੰਗ ਮ: ੧)

ਅਗੇ ਗੁਰੂ ਨਾਨਕ ਦੇਵ ਜੀ ਬਸੰਤ ਰਾਗ 'ਚ ਲਿਖਦੇ ਹਨ ਕਿ ਜੋ ਇਸਤ੍ਰੀ ਘਰ ਨੂੰ ਸੰਭਾਲ ਕੇ ਰਖਦੀ ਹੈ, ਅਤੇ ਆਪਣੇ ਹੱਥੀਂ ਸਾਰੇ ਕੰਮ ਕਰਦੀ ਹੈ ਤੇ ਜੀਭ ਦੇ ਸੁਾਦ ਬਸ ਘਰ ਬਰਬਾਦ ਨਹੀਂ ਕਰਦੀ ਉਹ ਪਤੀ ਨੂੰ ਪਿਆਰੀ ਹੈ। ਉਦਾਹਰਣ–

ਕਢ ਕਸੀਦਾ ਪਹਿਰੇ ਚੋਲੀ ਤਾਂ ਤੁਮ ਜਾਣਹੁ ਨਾਰੀ।
ਜੇ ਘਰ ਰਾਖੇ ਬੁਰਾ ਨਾ ਚਾਖੇ, ਹੋਵੇ ਕੰਤ ਪਿਆਰੀ।

ਜਿਹੜੀਆਂ ਇਸਤ੍ਰੀਆਂ ਝੂਠੇ ਪੁਰਖਾਂ ਦੇ ਮਗਰ ਲਗਕੇ ਜਾਦੂ ਟੂਣੇ ਕਰਕੇ ਪਤੀ ਵਸ ਕਰਨ ਦਾ ਨਕੰਮਾਂ ਯਤਨ ਕਰਦੀਆਂ ਹਨ। ਇਸ ਪ੍ਰਥਾਏ ਗੁਰੂ ਜੀ ਫਰੀਦ ਦੇ ਸਲੋਕਾਂ ਵਿਚ ਲਿਖਦੇ ਹਨ। ਕਿ ਔਰਤ ਨੂੰ ਪਤੀ ਵਸ ਕਰਨ ਲਈ ਕਿਹੜੇ ਕਿਹੜੇ ਗੁਣ ਧਾਰਣ ਕਰਨੇ ਚਾਹੀਦੇ ਹਨ। ਯਥਾ–

ਪ੍ਰਸ਼ਨ–ਕਵਣ ਸੁ ਅਖਰ ਕਵਣ ਗੁਣ, ਕਵਣ ਸੁ ਮਣੀਆਂ ਮੰਤ।
ਕਵਣ ਸੁ ਵੇਸ ਹਉ ਕਰੀਂ ਜਿਤ ਵਸ ਆਵੈ ਕੰਤ।

ਉਤਰ–ਨਿਵਣ ਸੁ ਅਖਰ (ਨਿਵ ਕੇ ਚਲਣਾ) ਖਿਵਣ ਗੁਣ (ਖਿਮਾਂ ਧਾਰਣੀ) ਜਿਹਬਾ ਮਣੀਆਂ ਮੰਤ (ਮਿਠਾ ਬੋਲਣਾ) ਏਹ ਤ੍ਰੈ ਭੈਣੇ ਵੇਸ ਕਰ

ਤਾਂ ਵਸ ਆਵੀ ਕੰਤ (ਪਤੀ ਵਸ ਹੋ ਜਾਵੇਗਾ)

ਅਛੇ ਗੁਣਾਂ ਕਰਕੇ ਪੂਰਣ ਹੋਣਾ ਹੀ ਇਸਤ੍ਰੀਆਂ ਦਾ ਸੋਹਣਾ ਸ਼ਿੰਗਾਰ ਹੈ। ਇਸ ਪਰ ਗੁਰੂ ਰਾਮ ਦਾਸ ਜੀ ਨੇ ਸਲੋਕ ਵਾਰਾਂ ਤੇ ਵਧੀਕਾਂ 'ਚ ਲਿਖਿਆ ਹੈ–

ਜਿਉਂ ਪੁਰਖੈ ਘਰ ਭਗਤੀ ਨਾਰ ਹੈ, ਅਤਿ ਲੋਚੈ ਭਗਤੀ ਭਾਇ।
ਬਹੁ ਰਸ ਸਾਲਣੇ ਸੁਵਾਰਦੀ, ਖਟ ਰਸ ਮੀਠੇ ਪਾਇ।

ਭਾਵ–ਜਿਉਂ ਅਛੇ ਘਰ ਦੀ ਇਸਤ੍ਰੀ ਭੈ ਦੀ ਗਤੀ ਕੁਕਰਮਾਂ ਤੋਂ ਡਰ ਵਿਚ ਰਹਿ ਕੇ ਅਤੇ ਪ੍ਰੇਮ ਕਰਕੇ ਅਪਣੇ ਪਤੀ ਪ੍ਰਵਾਰ ਲਈ ਬਹੁਤ ਸੁੰਦਰ, ਖਟੇ. ਮਿਠੇ, ਸਲੂਣੇ ਆਦਿਕ ਖਾਣੇ ਤਿਆਰ ਕਰਦੀ ਹੈ, ਉਹ ਇਸਤ੍ਰੀ ਪਤੀ ਅਤੇ ਸਾਰੇ ਪ੍ਰਵਾਰ ਨੂੰ ਪਿਆਰੀ ਹੈ। ਐਸੇ ਉਤਮ ਗੁਣਾਂ ਵਾਲੀ ਇਸਤ੍ਰੀ ਦੀ ਮਹਿਮਾਂ ਗੁਰੂ ਅਰਜਨ ਦੇਵ ਜੀ ਮਾਝ ਰਾਗ 'ਚ ਲਿਖਦੇ ਹਨ। ਉਦਾਹਰਣ–

ਸਾ ਗੁਣ ਵੰਤੀ ਸਾ ਵਡ ਭਾਗਣ।
ਪੁਤ੍ਰ ਵੰਤੀ ਸੀਲ ਵੰਤ ਸੁਹਾਗਣ।
ਰੂਪ ਵੰਤ ਸਾ ਸੁਘੜ ਬਿਚਖਣ, ਜੋ ਧਨ ਕੰਤ ਪਿਆਰੀ ਜੀਉ॥
ਅਚਾਰ ਵੰਤ ਸਾਈ ਪ੍ਰਧਾਨੇ।
ਸਭ ਸੰਗਾਰ ਬਣੇ ਤਿਸ ਗਿਆਨੇ।
ਸਾ ਕੁਲ ਵੰਤੀ ਸਾ ਸਭਰਾਈ, ਜੋ ਪਿਰ ਕੈ ਰੰਗ ਸੁਵਾਰੀ ਜੀਉ।
ਮਹਿਮਾਂ ਤਿਸ ਕੀ ਕਹਿਣ ਨ ਜਾਏ।
ਜੋ ਪਿਰ ਮੇਲ ਲਈ ਅੰਗ ਲਾਏ।
ਥਿਰ ਸੁਹਾਗ ਵਰ ਅਗਮ ਅਗੋਚਰ, ਜਨ ਨਾਨਕ ਪ੍ਰੇਮ ਸਧਾਰੀ ਜੀਉ।

ਉਪ੍ਰੋਕਤ ਗੁਣਾਂ ਵਾਲੀਆਂ ਇਸਤ੍ਰੀਆਂ ਹੀ ਜਗਤ ਲਈ ਨੇਕ ਉਦਾਹਰਣ ਦੇਂਦੀਆਂ ਹਨ। ਹਨੂੰਮਾਨ ਨਾਟਕ ਵਿਚ ਸ੍ਰੀ ਸੀਤਾ ਜੀ ਦਾ ਅਨੰਨ ਪ੍ਰੇਮ ਸ੍ਰੀ ਰਾਮ ਚੰਦ੍ਰ ਜੀ ਦੇ ਚਰਨਾਂ ਨਾਲ ਦਰਸਾਇਆ ਹੈ, ਜਿਸ ਤੋਂ ਇਸਤ੍ਰੀ ਜ਼ਾਤੀ ਨੂੰ ਵਿਸ਼ੇਸ਼ ਉਪਦੇਸ਼ ਮਿਲਦਾ ਹੈ। ਯਥਾ–

ਪ੍ਰਸ਼ਨ– ਆਹ ਹਨੂੰ ਕਹੇ ਸ੍ਰੀ ਰਘਬੀਰ,
ਕਛੂ ਸੁਧ ਹੈ ਸੀਆ ਕੀ ਛਿਤ ਮਾਹੀ ?
ਉਤਰ– ਹੈ, ਪ੍ਰਭੁ ਲੰਕ, ਕਲੰਕ ਬਿਨਾਂ,
ਸੁ ਵਸੈ ਤਿਹ ਰਾਵਣ ਬਾਗ ਕੇ ਛਾਹੀ।
ਪ੍ਰਸ਼ਨ– ਜੀਵਤ ਹੈਂ ?
ਉਤਰ– ਕੈਹਬੇ ਕੁਇ ਨਾਥ,
ਸੁ ਕਿਉਂ ਨ ਮਰੀ ਹਮ ਤੇ ਬਿਛਰਾਹੀ।
ਉਤਰ– ਪ੍ਰਾਣ ਬਸੇ ਪਦ ਪੰਕਜ ਮੈਂ,
ਯਮ ਆਵਤ ਹੈਂ ਪਰ ਪਾਵਤ ਨਾਹੀ।

-ਇਹ ਪ੍ਰਸ਼ਨੋਤ੍ਰ ਅਲੰਕਾਰ ਹੈ, ਇਸ ਵਿਚ ਸ੍ਰੀ ਰਾਮ ਜੀ ਪੁਛਦੇ ਹਨ ਤੇ ਸ੍ਰੀ ਹਨੂੰਮਾਨ ਜੀ ਉਤਰ ਵਿਚ ਦਸ ਰਹੇ ਹਨ।

ਭਾਵ-ਸ੍ਰੀ ਰਾਮ ਜੀ ਕਹਿੰਦੇ ਹਨ (ਕਿਉਂਕਿ ਸੀਤਾ ਪਤੀ ਬ੍ਰਤਾ ਸੀ) ਕਿ ਮੈਥੋਂ ਵਿਛੜ ਕੇ ਸੀਤਾ ਕਿਉਂ ਮਰ ਨਹੀਂ ਗਈ। ਹਨੂੰਮਾਨ ਜੀ ਕਿੰਨਾਂ ਸੋਹਣਾ ਉਤਰ ਦੇਂਦੇ ਹਨ ਕਿ–ਹੇ ਪ੍ਰਭੂ ! ਉਸਦੇ ਪ੍ਰਾਣ ਤੇਰੇ ਚਰਨਾਂ ਵਿਚ ਵਸ ਰਹੇ ਹਨ, ਇਸ ਲਈ ਯਮ ਲੈਣ ਤਾਂ ਆਉਂਦੇ ਹਨ ਪਰ ਲਿਜਾ ਨਹੀਂ ਸਕਦੇ।

ਅਨੰਦ ਵਿਵਾਹ ਤੇ ਸਿਖਿਆਵਾਂ ਦਾ ਰਿਵਾਜ ਕੇਵਲ ਗੁਰੂ ਸਿਖਾਂ ਵਿਚ ਹੀ ਨਹੀਂ ਬਲਕਿ ਸਾਰੇ ਧਰਮ ਅਤੇ ਦੇਸਾਂ ਵਿਚ ਪ੍ਰਚਾਰਿਆ ਜਾਂਦਾ ਹੈ। ਏਥੇ ਅਸੀਂ ਉਦਾਹਰਣ ਰੂਪ ਜਪਾਨੀ ਮਾਤਾ ਦੀ ਵਿਵਾਹ ਸਮੇਂ ਆਪਣੀ ਪੁਤ੍ਰੀ ਨੂੰ ਸਿਖਿਆ ਦਿਤੀ ਹੋਈ ਦੀ ਪੰਜਾਬੀ ਅਨੁਵਾਦ ਲਿਖਦੇ ਹਾਂ, ਜੋ ਦਾਸ ਨੇ ਗੁਜਰਾਤੀ ਅਖਬਾਰ 'ਕਰੌਨੀਕਲ' ਚੋਂ ਲੀਤੀ ਹੈ, ਜਿਸ ਦਾ ਸਿਰਲੇਖ ਸੀ 'ਨਾਰੀ ਸਮਾਜ'।

੧. ਮਾਂ ਕਹਿੰਦੀ ਹੈ ਹੇ ਪੁਤਰੀ ! ਤੂੰ ਅੱਜ ਵਿਆਹ ਹੋਣ ਤੋਂ ਬਾਦ ਮੇਰੀ ਪੁਤਰੀ ਨਹੀਂ ਰਹੀ। ਅਜ ਤਾਂਈਂ ਤੂੰ ਜਿਸ ਤਰਾਂ ਮੇਰੀ ਅਤੇ ਆਪਣੇ ਪਿਤਾ ਦੀ ਆਗਿਆ ਦਾ ਪਾਲਣ ਕਰਦੀ ਰਹੀ ਹੈਂ, ਹੁਣ ਤੂੰ ਏਸੇ

ਤਰ੍ਹਾਂ ਹੀ ਆਪਣੇ ਸੱਸ ਸੌਹਰੇ ਦੀ ਆਗਿਆ ਦਾ ਪਾਲਣ ਕਰੀਂ।

੨. ਵਿਵਾਹ ਪਿਛੋਂ ਤੇਰਾ ਕੇਵਲ ਇਕ ਪਤੀ ਹੀ ਸੁਆਮੀ ਹੈ। ਜਿਸ ਨਾਲ ਤੂੰ ਸਾਰੀ ਉਮਰ ਲੰਘਾਉਣੀ ਹੈ ਅਤੇ ਇਸ ਦੇ ਨਾਲ ਹਮੇਸ਼ਾਂ ਨਿੰਮਰਤਾ ਧੀਰਜ ਨਾਲ ਰਹਿਣਾ। ਆਪਣੇ ਪਤੀ ਦੇ ਹਰੇਕ ਬੋਲ ਦਾ ਪਾਲਣ ਕਰਨਾ ਇਸਤ੍ਰੀ ਦਾ ਪਰਮ ਧਰਮ ਹੈ।

੩. ਤੂੰ ਆਪਣੇ ਸੌਹਰੇ ਘਰ ਹਮੇਸ਼ਾ ਸਹਿਨ-ਸ਼ੀਲਤਾ ਰਖੀਂ, ਕਿਸੇ ਨੂੰ ਕੌੜਾ ਸ਼ਬਦ ਨ ਕਹੀਂ, ਫਿਰ ਤੇਰੇ ਸਾਰੇ ਕੰਮ ਸਫਲ਼ ਹੋਣਗੇ।

੪. ਆਪਣੇ ਸੁਆਮੀ ਨਾਲ ਕਦੇ ਅਣ ਬਣ ਨ ਕਰੀਂ ! ਨਹੀਂ ਤਾਂ ਪਤੀ ਦਾ ਪ੍ਰੇਮ ਗੁਆ ਬੈਠੇਂਗੀ।

੫. ਕਦੀ ਕਰੋਧ ਨ ਕਰੀਂ, ਪਤੀ ਜੇ ਕੋਈ ਕਰੜੀ ਗਲ਼ ਕਹੇ ਤਾਂ ਅਗੋਂ ਚੁਪ ਰਹਿਣਾ, ਜਦ ਸ਼ਾਂਤ ਚਿਤ ਹੋਵੇ, ਤਦੋਂ ਨਿਮ੍ਰਤਾ ਨਾਲ ਸਾਰੀ ਗੱਲ ਪ੍ਰੇਮ ਨਾਲ ਸਮਝਾ ਦੇਣੀ।

੬. ਬਹੁਤੀਆਂ ਗਲਾਂ ਨ ਕਰੀਂ, ਝੂਠ ਨ ਬੋਲੀਂ ਅਤੇ ਗਵਾਂਢੀਆਂ ਦ ਨਿੰਦਾ ਨ ਕਰੀਂ।

੭. ਹੱਥ ਵੇਖਣ ਵਾਲ਼ੇ ਭਾਟੜੇ, ਜ਼ੋਤਸ਼ੀ ਆਦਿਕਾਂ ਨੂੰ ਕਦੇ ਆਪਣੇ ਭਾਗ ਦੀ ਹਕੀਕਤ ਨ ਪੁਛੀਂ। ਕੇਵਲ ਪ੍ਰਭੂ ਤੇ ਭਰੋਸਾ ਰਖੀਂ। ਗੁਰੂ ਜੀ ਵੀ ਕਹਿੰਦੇ ਹਨ–'ਨਾਮ ਸਿਮਰ ਚਿੰਤਾ ਸਭ ਜਾਇ' ਅਤੇ 'ਸਰਬ ਰੋਗ ਕੋ ਅਉਖਧ ਨਾਮ' ਹੈ।

੮. ਤੂੰ ਆਪਣੇ ਸਾਰੇ ਪ੍ਰਵਾਰ ਦੇ ਕੰਮ ਸੰਜਮ ਨਾਲ ਅਤੇ ਸਾਵਧਾਨੀ ਨਾਲ ਕਰਨੇ।

੯. ਤੈਨੂੰ ਆਪਣੇ ਪਤੀ ਦੀ ਅਮੀਰੀ. ਗਰੀਬੀ, ਦੁਖ, ਸੁਖ ਵਿਚ ਇਕੋ ਜਿਹੀ ਸਾਥਣ ਰਹਿਣਾ ਹੋਵੇਗਾ ਅਤੇ ਕਦੀ ਵੀ ਆਪਣੇ ਧਨਾਢ ਪਿਤਾ ਦਾ ਰੋਅਬ ਪਤੀ ਨੂੰ ਨਾ ਦੇਈਂ, ਭਾਵ–ਮਾਪਿਆਂ ਦਾ ਵਖਾਣ ਕਰਕੇ ਪਤੀ ਦਾ ਅਪਮਾਨ ਨ ਕਰੀਂ।

੧੦. ਤੂੰ ਜੁਆਨ ਹੋ ਕੇ ਵੀ ਯੁਵਤੀਆਂ ਦੀ ਟੋਲੀ ਵਿਚ ਨ ਬੈਠੀ, ਬ੍ਰਿਧਾਂ ਬੁਢੀਆਂ ਦੀ ਸੰਗਤ ਕਰਨਦੀ ਆਦਿਤ ਪਾਈਂ, ਜਿਥੋਂ ਤੈਨੂੰ ਅੱਛੀ ਸਿਖਿਆ ਪ੍ਰਾਪਤ ਹੋਵੇ।

੧੧. ਹਮੇਸ਼ਾਂ ਸਾਦਾ ਤੇ ਸੁੰਛ ਲਜਿਆ ਵਾਲਾ ਕਪੜਾ ਪਾਈਂ, ਬਹੁਤੀ ਲਚਕ-ਭਚਕ ਗੂੜ੍ਹਾ ਰੰਗਦਾਰ ਕਦੇ ਕਪੜਾ ਨਾ ਪਹਿਰੀਂ।

# ੧੨ਵੀਂ ਗੁਰਮਤ ਸਿਖਿਆ

ਗੁੱਗਾ, ਭੈਰੋਂ, ਮੜ੍ਹੀ, ਮਸਾਣੀ, ਅੱਕਾਂ, ਪਿਪਲਾਂ ਦੀ ਪੂਜਾ ਅਤੇ ਭੂਤਾਂ, ਪਰੇਤਾਂ, ਟੂਣੇ, ਟਾਮਣ, ਚੇਲਿਆਂ ਦੀਆਂ ਮਨਾਉਤਾਂ ਕਰਕੇ ਔਲਾਦ ਦੀ ਆਸ਼ਾ ਕਰਨੀ ਬੇ-ਫਲ ਹੈ, ਕੇਵਲ ਅਕਾਲ ਪੁਰਖ ਦੀ ਆਰਾਧਨਾ ਹੀ ਸਰਬ ਕਾਮਨਾ ਪੂਰਣ ਕਰਦੀ ਹੈ। ਇਸ ਪਰ ਭਾ: ਗੁਰਦਾਸ ਜੀ ਨੇ ਲਿਖਿਆ ਹੈ ਕਿ ਭੂਤਾਂ ਕੋਲੋਂ ਪੁਤ ਮੰਗਣ ਵਾਲੀਆਂ ਇਸਤ੍ਰੀਆਂ ਪਾਂਮਰ ਹਨ ਅਤੇ ਉਹਨਾਂ ਦੇ ਕਰਮ ਇਸ ਤਰ੍ਹਾਂ ਨਿਸਫਲ ਹਨ ਜਿਸ ਤਰ੍ਹਾਂ ਕਲਰ 'ਚ ਬੀਜ। ਉਦਾਹਰਣ–

ਬੀਜ ਬੋਏ ਕਲਰ ਮੈ ਉਪਜੇ ਨਾ ਧਾਨ ਪਾਨ,<br>ਮੂਲ ਖੋਏ ਰੋਵੇ ਪੁਨ ਰਾਜ ਡੰਡ ਲਾਗਈ।

ਭਾਵ–ਜਿਵੇਂ ਕਲਰ 'ਚ ਬੀਜ ਬੀਜਿਆਂ ਉਗਦਾ ਨਹੀਂ, ਸਗੋਂ ਪੂੰਜੀ ਹੀ ਗੁਵਾ ਲਈਦੀ ਹੈ, ਤੇ ਉਲਟਾ ਰਾਜਾ ਦਾ ਕਰ, ਡੰਨ ਭਰਨਾ ਪੈਂਦਾ ਤੇ ਫਿਰ ਰੋਈਦਾ ਹੈ।

ਸਲਲ ਬਿਲੋਏ ਜੈਸੇ ਨਿਕਸਤ ਨਾਹ ਘ੍ਰਿਤ,<br>ਮਟਕੀ ਮਥਨੀਆਂ ਕੋ ਤੋਰ ਫੋਰ ਭਾਗਈ॥

ਭਾਵ–ਜਿਵੇਂ ਪਾਣੀ ਰਿੜਕਣ ਤੇ ਘਿਓ ਨਹੀਂ ਨਿਕਲਦਾ ਸਗੋਂ ਮਧਾਣੀ ਚਾਟੀ ਭੰਨ ਦੇਂਦੀ ਹੈ ਤੇ ਪਾਣੀ ਵਹਿ ਜਾਂਦਾ ਹੈ।

ਭੂਤਨ ਪੈ ਪੂਤ ਮਾਂਗੇ ਹੋਤ ਨਾ ਸਪੂਤੀ ਕੋਊ,
ਜੀ ਕੋ ਪਰਤ ਸੰਸੋ ਤਿਆਗੇ ਹੂੰ ਨ ਤਿਆਗਈ ॥

ਭਾਵ–ਭੂਤਾਂ ਕੋਲੋਂ ਪੁਤ ਮੰਗਣ ਵਾਲੀ ਕੋਈ ਵੀ ਇਸਤ੍ਰੀ ਪੁਤਾਂ ਵਾਲੀ ਨਹੀਂ ਹੋਈ ਸਗੋਂ ਭਰਮ ਭੂਤਾਂ ਨੂੰ ਮਗਰੋਂ ਲੌਹੁਣਾ ਔਖਾ ਹੋ ਜਾਂਦਾ ਹੈ ਤੇ ਜੀਅ ਸੰਸਿਆਂ ਵਿਚ ਫਸ ਜਾਂਦਾ ਹੈ।

ਬਿਨ ਗੁਰਦੇਵ ਆਨ ਸੇਵ ਦੁਖ ਦਾਇਕ ਹੈ,
ਲੋਕ ਪ੍ਰਲੋਕ ਸ਼ੋਕ ਜਾਹਿ ਅਨੁਰਾਗਈ ॥

ਭਾਵ–ਐਸੇ ਹੀ ਬਿਨਾਂ ਗੁਰੂ ਦੀ ਸੇਵਾ ਤੋਂ ਜੋ ਹੋਰ ਕਿਸੇ ਦੀ ਸੇਵਾ ਵਿਚ ਅਨੁਰਾਗ-ਪ੍ਰੇਮ ਕਰਦੇ ਹਨ, ਉਹਨਾਂ ਨੂੰ ਏਥੇ ਲੋਕ ਵਿਚ ਤੇ ਓਥੇ ਪ੍ਰਲੋਕ ਵਿਚ ਸ਼ੋਕ ਅਤੇ ਦੁਖ ਹੀ ਮਿਲਦਾ ਹੈ। ਵਿਦਵਾਨ ਦਸਦੇ ਹਨ–

ਗੁਰੁ ਸੇਵਾ ਮਨ ਕਰਤੀ ਨਿਰਮਲ, ਨਿਰਮਲ ਮਨ ਤੇ ਗਿਆਨਾ।
ਗਿਆਨ ਭਏ ਆਤਮ ਸੁਖ ਪਾਵੈ, ਯਾ ਤੇ ਨਿਰਮਲ ਬਾਨਾ।
(ਗੁ: ਸਬਦਾਲੰਕਾਰ)

ਜੈਸੇ ਮਹਾਂ ਪੁਰਖ ਵਿਦਵਾਨਾਂ ਨੇ ਇਸਤ੍ਰੀ ਵਾਸਤੇ ਪਤੀ ਬ੍ਰਤ ਧਰਮ ਵਿਧਾਨ ਕੀਤਾ ਹੈ, ਐਸੇ ਹੀ ਪੁਰਖ–ਪਤੀ ਵਾਸਤੇ ਵੀ ਇਸਤ੍ਰੀ ਵਰਤ ਧਰਮ ਵਿਧਾਨ ਲਿਖਿਆ ਹੈ ਅਤੇ ਜੋ ਪਰ ਇਸਤ੍ਰੀ ਗਾਮੀ ਪੁਰਖ ਹੈ ਉਹ ਪਤੀ ਪ੍ਰਮੇਸ਼ਰ ਕਹਿਲਾਉਣ ਦਾ ਹੱਕਦਾਰ ਨਹੀਂ। ਗੁਰਬਾਣੀ ਅੰਦਰ ਲਿਖਿਆ ਹੈ ਕਿ 'ਪਰ ਤ੍ਰੀਆਂ ਰੂਪ ਨ ਪੇਖੇ ਨੇਤ੍ਰ' ਭਾਵ–ਬੁਰੀ ਭਾਵਨਾ ਨਾਲ ਨਾ ਦੇਖੇ ਅਤੇ ਜੋ ਐਸਾ ਕਰਦੇ ਹਨ, ਉਹਨਾਂ ਲਈ ਭੈਰਉ ਰਾਗ 'ਚ ਸ੍ਰੀ ਨਾਮ ਦੇਵ ਜੀ ਦੀ ਬਾਣੀ ਇਸ ਪ੍ਰਕਾਰ ਦਸਦੀ ਹੈ–

ਘਰ ਕੀ ਨਾਰ ਤਿਆਗੈ ਅੰਧਾ।
ਪਰ ਨਾਰੀ ਸਉ ਘਾਲੈ ਧੰਦਾ।
ਜੈਸੇ ਸਿੰਬਲ ਦੇਖ ਸੂਆ ਬਿਗਸਾਨਾ।
ਅੰਤ ਕੀ ਬਾਰ ਮੂਆਂ ਪਛਤਾਨਾ।

ਪਾਪੀ ਕਾ ਘਰ ਅਗਨੇ ਮਾਹਿ।
ਜਲਤ ਰਹੈ ਮਿਟਵੈ ਕਬ ਨਾਹਿ।

ਭਾਵ- ਪਰਾਈ ਇਸਤ੍ਰੀ ਨਾਲ ਪ੍ਰੇਮ ਕਰਨੇ ਵਾਲੇ ਪੁਰਖ ਦਾ ਏਹ ਹਾਲ ਹੁੰਦਾ ਹੈ, ਜੈਸੇ ਤੋਤਾ ਸਿੰਬਲ ਦੇ ਸੋਹਣੇ ਤੇ ਮਨਮੋਹਣੇ ਫੁਲਾਂ ਨੂੰ ਦੇਖ ਕੇ ਖੁਸ਼ ਹੁੰਦਾ ਹੈ ਤੇ ਓਥੇ ਹੀ ਫਸਕੇ ਮਰ ਜਾਂਦਾ ਹੈ, ਕੁਛ ਹੱਥ ਨਹੀਂ ਆਉਂਦਾ। ਜਿਵੇਂ ਪਾਪੀ ਦਾ ਹਿਰਦਾ ਹਰ ਵੇਲੇ ਅੱਗ ਦੀ ਤਰ੍ਹਾਂ ਜਲਦਾ ਰਹਿੰਦਾ ਹੈ ਕਦੇ ਵੀ ਸ਼ਾਂਤੀ ਨਹੀਂ ਹੁੰਦੀ। ਇਸ ਪਰ ਗਿਰਧਰ ਕਵੀ ਦੀ ਕੁੰਡਲੀ ਹੈ। ਯਥਾ-

ਧੋਖੇ ਸੂਆਂ ਦਾਖ ਕੇ ਲਗਾ ਨਾਰੀਅਲ ਖਾਨ।
ਚੋਂਚ ਤੜਾਕਾ ਖਾ ਗਈ ਫਿਰ ਲਗਿਓਂ ਪਛਤਾਨ।
ਫਿਰ ਲਗਿਓਂ ਪਛਤਾਨ ਬੁਧ ਅਪਣੀ ਕੋ ਰੋਇਓ।
ਨਿਰਗੁਣ ਕੇ ਸੰਗ ਬੈਠ ਸਭੀ ਗੁਣ ਅਪਣਾ ਖੋਇਓ।
ਕਹ ਗਿਰਧਰ ਕਵ ਰਾਇ ਸੂਆਂ ਤਬ ਤੜਾ ਝਰੋਖੇ।
ਗਈ ਤੜਾਕਾ ਖਾਏ ਚੋਂਚ ਦਾਰਮ ਕੇ ਧੋਖੇ।

ਇਸ ਪਰ ਹੋਰ ਬੁਧਵਾਨ ਵੀ ਲਿਖਦੇ ਹਨ ਕਿ ਜੈਸੀ ਕੋਈ ਸੰਗਤ ਕਰਦਾ ਹੈ ਓਹ ਤੈਸਾ ਹੀ ਫਲ ਪਾਉਂਦਾ ਹੈ। ਕਬੀਰ ਨੇ ਕਿਹਾ ਹੈ-'ਜੋ ਜੈਸੀ ਸੰਗਤ ਕਰੇ ਸੋ ਤੈਸੋ ਫਲ ਪਾਇ' ਅਤੇ ਕਵੀ ਵ੍ਰਿੰਦ ਲਿਖਦਾ ਹੈ ਕਿ-

ਹੋਤਿ ਸੁ ਸੰਗਤ ਸਹਜ ਸੁਖ ਦੁਖ ਕੁਸੰਗ ਕੇ ਥਾਨ।
ਗਾਂਧੀ ਔਰ ਲੁਹਾਰ ਕੀ ਦੇਖੋ ਬੈਠ ਦੁਕਾਨ।

ਭਾਵ-ਜੋ ਪੁਰਖ ਅੱਛੀ ਸੰਗਤ ਕਰਦਾ ਹੈ ਉਹ ਅੱਛਾ ਤੇ ਜੋ ਬੁਰੀ ਸੰਗਤ ਕਰਦਾ ਹੈ ਉਹ ਬੁਰਾ ਕਿਹਾ ਜਾਂਦਾ ਹੈ। ਇਸ ਲਈ ਹਰੇਕ ਪ੍ਰਾਣੀ ਨੂੰ ਅੱਛੀ ਸੰਗਤ ਕਰਨੀ ਹੀ ਉਚਿਤ ਹੈ।

ਜੈਸੇ ਗੁਰਬਾਣੀ ਅਤੇ ਹੋਰ ਵਿਦਵਾਨਾਂ ਦੀਆਂ ਲਿਖਤਾਂ ਦੁਆਰਾ

ਇਸਤ੍ਰੀ ਦੇ ਸ਼ੁਭ ਬੱਤੀ ਲੱਛਣ ਲਿਖੇ ਹਨ ਤੈਸੇ ਹੀ ਪੁਰਖਾਂ ਦੇ ਸ਼ੁਭ ਬੱਤੀ ਲਛਣ ਇਸ ਪ੍ਰਕਾਰ ਹਨ। ਯਥਾ ਉਦਾਹਰਣ ਹੈ-

੧. ਸੁੰਦਰ, ਸੁਲਜ, ਸੁਧੀ, ਸਾਹਸੀ, ਸੁਹਿਰਦ, ਸਾਚੋ,
ਸੂਰੋ, ਸੁਚ, ਸਾਵਧਾਨ ਸ਼ਾਸ਼ਤ੍ਰਗ ਜਾਨੀਐ ॥
ਉਦਮੀ, ਉਦਾਰ, ਗੁਨ, ਗ੍ਰਾਹੀ, ਔ ਗੰਭੀਰ ਲਾਲ,
ਸੁਧ, ਮਨ, ਧਰਮੀ, ਛਮੀਂ, ਸੁਤਰੰਤ੍ਰ ਗਿਜਾਨੀਐ ॥
ਇੰਦਰੀ ਜਿਤ, ਸਤਿ ਬ੍ਰਿਤੀ, ਸੁਕ੍ਰਿਤੀ, ਬਨੀਤ,
ਤੇਜ ਵਸੀ, ਦਿਆਲ, ਪ੍ਰੀਤ, ਹਰਿ ਸੋ ਪ੍ਰਮਾਨੀਐ ॥

੨. ਔਰ-ਸੁਕਰਿਤ, ਪ੍ਰਮਾਣ, ਕੁਲ ਰੂਪ. ਕਿਰਆ ਵੰਦ ਸਦਾ,
ਸਜਣ, ਸਬੁਧ, ਸਤਿ, ਸੀਲ, ਬ੍ਰਤ, ਧਾਰੀ ਹੈ।
ਬਿਚਖਣ, ਬਿਨੈਈ, ਜਪੀ, ਵਿਸਵਾਸ ਬੰਦਨੀਯ,
ਕਵੀ, ਨਿਰਲੋਭ, ਦਇਆ, ਦਾਨੀ ਉਪਕਾਰੀ ਹੈ।
ਤੁਛ ਨਿੰਦਰਾ, ਇੰਦਰੈ ਜੀਤ, ਸੁਚ ਪ੍ਰਕਾਸ਼ ਬੁਧ,
ਹਰਿ ਗੁਰੁ ਮਾਤ ਪਿਤਾ ਭਗਤ ਪਿਆਰੀ ਹੈ।
ਸਾਸਤ੍ਰਗ, ਧਰਮਗ, ਮਿਤ੍ਰ ਭਗ, ਬਸ ਕਾਂਮ,
ਬੱਤੀ ਸ਼ੁਭ ਲਛਣ ਨਰਾਂ ਜਗਤ ਮਝਾਰੀ ਹੈ।
(ਗੁ: ਨਿਰਭੈ ਸਾਗਰ)

ਬੁਰੇ ਪੁਰਖ ਲਈ ਹੋਰ ਗੁਰਬਾਣੀ ਪ੍ਰਮਾਣ-

ਬੁਰਾ ਪੁਰਖ ਆਪਣੀ ਬੁਰਾਈ ਨਹੀਂ ਛਡਦਾ ਤੇ ਅੰਤ ਉਹ ਤਿਲਾਂ ਦੀ ਤਰ੍ਹਾਂ ਕੋਹਲੂ ਵਿਚ ਪੀੜਿਆ ਜਾਂਦਾ ਹੈ। ਉਦਾਹਰਣ-

ਤਕਹਿ ਨਾਰ ਪਰਾਈਆਂ ਲੁਕ ਅੰਦ੍ਰ ਠਾਣੀ,
ਅਜਰਾਈਲ ਫਰੇਸਤਾਂ ਤਿਲ ਪੀੜੇ ਘਾਣੀ।
(ਮ. ੪ ਵਾ: ਗਉੜੀ)

ਅਤੇ ਬੁਰਾ ਪੁਰਖ ਪਰਾਈਆਂ ਇਸਤ੍ਰੀਆਂ ਭੋਗਦਾ ਹੈ। ਸਾਧਾਂ ਦੀ ਨਿੰਦਾ

ਕਰਦਾ ਹੈ। ਹਰੀ ਦਾ ਨਾਮ ਕਦੇ ਸੁਣਦਾ ਨਹੀਂ। ਚੋਰੀ ਕਰਦਾ ਹੈ, ਅਤੇ ਆਤਮਾ ਨੂੰ ਕਦੇ ਸ਼ਾਂਤੀ ਨਹੀਂ ਆਉਂਦੀ। ਜੈਸੇ–

ਪਰ ਤ੍ਰੀਆਂ ਰਮਹਿ ਬਕਹਿ ਸਾਧ ਨਿੰਦ।
ਕਰਨ ਨਾ ਸੁਨ ਹੀ ਹਰਿ ਜਸ ਬਿੰਦ।
ਹਿਰਹਿ ਪਰ ਦਰਬ ਉਦਰ ਕੈ ਤਾਂਈ।
ਅਗਨ ਨ ਨਿਵਰੈ ਤ੍ਰਿਸਨਾ ਬੁਝਾਈ।

(ਮ: ੫ ਵਾ: ਗਉੜੀ)

ਗੁਰੂ ਜੀ ਕਹਿੰਦੇ ਹਨ ਕਿ ਜੋ ਨਰ ਪਰਾਈ ਇਸਤ੍ਰੀ ਤੇ ਪਰਾਇਆ ਧਨ ਅੰਗੀਕਾਰ ਨਹੀਂ ਕਰਦਾ ਉਸ ਕੋਲ ਪ੍ਰਮੇਸ਼ਰ ਰਹਿੰਦਾ ਹੈ। ਯਥਾ–

'ਪਰ ਧਨ, ਪਰ ਦਾਰਾ, ਪਰ ਹਰੀ।
ਤਾਕੇ ਨਿਕਟ ਬਸੇ ਨਰ ਹਰੀ।'

(ਭੈਰਉ ਨਾਮ ਦੇਵ)

ਅਤੇ–'ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।
(ਪਰ) ਗੁਰ ਪੀਰ ਹਾਮਾਂ ਤਾ ਭਰੇ ਜਾਂ ਮੁਰਦਾਰ ਨ ਖਾਇ।'

(ਙੁਨਹੇ ਮ: ੫)

ਹੋਰ ਗੁਰੂ ਜੀ ਕਹਿੰਦੇ ਹਨ ਭਾਈ! ਪਰਾਇਆ ਧਨ ਪਰਾਈ ਇਸਤ੍ਰੀ ਪਰ ਨਿੰਦਾ ਵਲੋਂ ਪ੍ਰੀਤ ਹਟਾ ਤੇ ਗੁਰੂ ਦੇ ਚਰਨਾਂ ਨੂੰ ਹਿਰਦੈ ਵਿਚ ਵਸਾ। ਯਥਾ–

ਪਰ ਧਨ, ਪਰਦਾਰਾ, ਪਰ ਨਿੰਦਾ,
ਇਨ ਸਉ ਪ੍ਰੀਤ ਨਿਵਾਰ॥
ਚਰਨ ਕੰਵਲ ਸੇਵੀ ਰਿਦ ਅੰਤ੍ਰ,
ਗੁਰ ਪੂਰੇ ਕੈ ਅਧਾਰ॥

(ਆਸਾ ਮ: ੫)

ਅਗੇ ਭਾਈ ਗੁਰਦਾਸ ਜੀ ਅਪਣੀ ਰਚਨਾ ਕਬਿਤ ੪੯੨–੯੩

'ਚ ਦਸਦੇ ਹਨ ਕਿ ਜਿਵੇਂ ਵੇਦਾਂ ਸਾਸਤ੍ਰਾਂ ਵਿਚ ਇਸਤ੍ਰੀ ਵਾਸਤੇ ਜਪੁ, ਤਪੁ ਪੂਜਾ ਪਾਠ ਆਦਿਕ ਕਰਨ ਦੀ ਮਨਾਹੀ ਹੈ, ਕੇਵਲ ਪਤੀ ਸੇਵਾ ਤੇ ਆਗਿਆ ਪਾਲਨ ਹੀ ਸਭ ਕਰਮ ਕਾਂਡ ਤੋਂ ਸ੍ਰੇਸਟ ਹੈ, ਇਸ ਤਰ੍ਹਾਂ ਪੁਰਖ ਨੂੰ ਵੀ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਦੇਵੀ ਦੇਵਤੇ ਦੀ ਪੂਜਾ ਵਰਜਤ ਹੈ। ਕੇਵਲ ਗ੍ਰਿਹਸਥ ਵਿਚ ਰਹਿਕੇ ਹੀ ਸੰਯਮ ਨਾਲ ਕਾਰ-ਵਿਹਾਰ ਕਰਨੇ ਸਫਲ ਕਹੇ ਹਨ। ਉਦਾਹਰਣ—

ਲੋਗ ਬੇਦ ਗਿਆਨ ਉਪਦੇਸ ਹੈ ਪਤਿਬ੍ਰਤਾ ਕੋ,
ਮਨ ਬਚ, ਕਰਮ ਸ੍ਵਾਮੀ ਸੇਵਾ ਅਧਕਾਰ ਹੈ।

ਭਾਵ—ਜਿਵੇਂ ਲੋਕਾਂ ਨੇ ਵੇਦਾਂ ਵਿਚੋਂ ਇਸ ਗਿਆਨ ਨੂੰ ਜਾਣਿਆ ਹੈ ਕਿ ਅੱਛੀ ਇਸਤ੍ਰੀ ਵਾਸਤੇ ਮਨ, ਬਾਣੀ ਅਤੇ ਸਰੀਰ ਕਰਕੇ ਪਤੀ ਸੇਵਾ ਦੀ ਹੀ ਅਧਿਕਾਰਨ ਮੰਨਿਆਂ ਹੈ।

ਨਾਮ ਇਸ਼ਨਾਨ ਦਾਨ ਸੰਜਮ ਨ ਜਾਪ ਤਾਪ,
ਤੀਰਥ, ਬ੍ਰਤ, ਪੂਜਾ, ਨੇਮ, ਨਤਿ ਕਾਰ ਹੈ।

ਭਾਵ—ਉਪ੍ਰੋਕਤ ਕਰਮ ਇਸਤ੍ਰੀ ਵਾਸਤੇ ਸਾਰੇ ਹੀ ਨਹੀਂ ਕਰਨੇ ਚਾਹੀਦੇ।

ਹੋਮ-ਯਗ, ਭੋਗ, ਨਈ ਵੇਦ ਨਹੀ ਦੈਵ ਸੇਵ,
ਰਾਗ,ਨਾਦ,ਬਾਦ,ਨਾ ਸੰਬਾਦ ਆਨ ਦੁਆਰ ਹੈ।

ਭਾਵ- ਹੋਮ-ਯਗ ਕਰਨੇ, ਦੇਵੀ ਦੇਵਤਿਆਂ ਨੂੰ ਭੋਗ ਲੁਆਉਣੇ ਅਤੇ ਪਤੀ ਦੇ ਬਚਨਾਂ ਤੋਂ ਬਿਨਾਂ ਹੋਰ ਵਾਜਿਆਂ ਦੇ ਸ਼ਬਦ ਸੁਨਣੇ ਤੇ ਕਿਸੇ ਦੇ ਦੁਆਰੇ ਤੇ ਜਾ ਕੇ ਝਗੜਾ ਕਰਨਾ ਯੋਗ ਨਹੀਂ।

ਤੈਸੇ ਗੁਰੁ ਸਿਖਨ ਮੈ ਏਕ ਟੇਕ ਹੀ ਪ੍ਰਧਾਨ,
ਆਨ ਗਿਆਨ ਧਿਆਨ ਸਿਮ੍ਰਨ ਵਿਭਚਾਰ ਹੈ।

ਭਾਵ—ਤੈਸੇ ਇਸ ਇਸਤ੍ਰੀ ਵਾਂਗਰ ਗੁਰ ਸਿਖਾਂ ਨੂੰ ਵੀ ਕੇਵਲ ਇਕ ਗੁਰੂ ਅਕਾਲ ਪੁਰਖ ਦੀ ਓਟ ਲੈਣੀ ਹੀ ਮੁਖੀ ਹੈ ਅਤੇ ਹੋਰ ਗਿਆਨ ਧਿਆਨ ਯਾਦ ਕਰਨੇ, ਭਾਵ ਗੁਰਮਤ ਦੀ ਵਿਚਾਰ ਤੋਂ ਬਿਨਾਂ ਹਉਮੈ ਦੀ

ਚਰਚਾ ਆਦਿਕ ਇਸ ਤਰ੍ਹਾਂ ਮਾੜੇ ਹਨ ਜਿਵੇਂ ਚੰਗੀ ਇਸਤ੍ਰੀ ਲਈ ਵਿਭਚਾਰਪੁਣਾ। ਅਗੇ ਭਾਈ ਜੀ ਲਿਖਦੇ ਹਨ ਕਿ–

ਜੈਸੇ ਪਤੀ ਬ੍ਰਤਾ ਕੋ ਪਵਿਤ੍ਰ ਘਰ ਵਾਸ ਨਾਸ,
ਅਸਨ ਬਸਨ ਧਨ ਧਾਮ ਲੋਕਾ ਚਾਰ ਹੈ।

ਭਾਵ–ਜਿਵੇਂ ਚੰਗੀ ਇਸਤ੍ਰੀ ਨੂੰ ਘਰ ਵਿਚ ਵਸਣਾ, ਸਾਕ ਨਾਤੇ ਦਾ ਸਬੰਧ, ਅੰਨ, ਬਸਤ੍ਰ, ਧਨ ਅਤੇ ਲੋਕਾਂ ਵਿਚ ਆਚਾਰ ਪਵਿਤ੍ਰ ਹਨ। ਅਤੇ–

ਤਾਤ, ਪਾਤ, ਭਰਾਤ, ਸੁਤਿ ਸਜਨ ਕਟੰਬ ਸਖਾ,
ਸੇਵਾ ਗੁਰੂ ਜਨ ਸੁਖ ਅਭਿਰਨ ਸ਼ਿੰਗਾਰ ਹੈ।

ਭਾਵ–ਜਿਸ ਤਰ੍ਹਾਂ ਇਸਤ੍ਰੀ ਨੂੰ ਮਾਤਾ, ਪਿਤਾ, ਪੁਤ੍ਰ, ਭਰਾ ਹੋਰ ਸਕੇ ਸਬੰਧੀ ਗੁਰੂ ਜਨ, ਸੱਸ ਸੌਹਰਾ ਤੇ ਵਡੇ ਆਦਮੀਆਂ ਦੀ ਸੇਵਾ ਤੇ ਗਹਿਣਿਆਂ ਦੇ ਸ਼ਿੰਗਾਰ ਦਾ ਸੁਖ ਹੈ। ਤੇ–

ਕਿਰਤ ਬਿਰਤ ਪ੍ਰਸੂਤ ਮਲ ਮੂਤ੍ਰ ਧਾਰੀ,
ਸਕਲ ਪਵਿਤ੍ਰ ਜੋਈ ਬਿਬਧ ਆਚਾਰ ਹੈ।

ਭਾਵ–ਸੰਜਮ ਨਾਲ ਕੰਮ ਕਰਨੇ ਬਾਲਕ ਜੰਮਣ ਸਮੇਂ ਮਲ ਮੂਤਰ ਧਾਰਨਾ ਅਤੇ ਹੋਰ ਬਾਹਲੇ ਕੰਮ ਤਦੇ ਹੀ ਪਵਿਤ੍ਰ ਹਨ ਜੇ ਇਸਤ੍ਰੀ ਪਤੀ ਦੀ ਆਗਿਆ ਮੰਨਦੀ ਹੈ।

ਤੈਸੇ ਗੁਰੁ ਸਿਖਨ ਕੋ ਲੇਪ ਨ ਗ੍ਰਿਸਤ ਮੈਂ,
ਆਨ ਦੇਵ ਸੇਵ ਧ੍ਰਿਗ ਜਨਮ ਸੰਸਾਰ ਹੈ।

ਭਾਵ–ਉਪ੍ਰੋਕਤ ਇਸਤ੍ਰੀ ਵਾਂਗਰ ਗੁਰ ਸਿਖਾਂ ਨੂੰ ਘਰ ਵਿਚ ਰਹਿੰਦਿਆਂ ਕਿਸੇ ਕਿਸਮ ਦਾ ਦੁਖ ਕਲੰਕ ਨਹੀਂ ਲਗਦਾ ਜੋ ਉਹ ਆਪਣੇ ਪ੍ਰਭੂ ਨੂੰ ਯਾਦ ਰਖਦੇ ਹਨ ਅਤੇ ਜੋ ਮਨਮੁਖ ਇਸਤ੍ਰੀ ਵਾਂਗ ਹੋਰ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਹਨ ਉਨ੍ਹਾਂ ਦਾ ਸੰਸਾਰ ਵਿਚ ਜੰਮਣ ਦਾ ਫਿਟੇ ਮੂੰਹ ਹੈ।

# ਅੰਨ ਦਾਨ ਤਥਾ ਅਤਿਥੀ ਸੇਵਾ

ਗ੍ਰਿਹਿਸਤ ਨੂੰ ਸਭ ਧਰਮਾਂ ਤੋਂ ਸ੍ਰੇਸਟ ਔਰ ਵਡਾ ਮੰਨਿਆਂ ਹੈ, ਕਿਉਂਕਿ ਸਭ ਨੂੰ ਇਸ ਦਾ ਸਹਾਰਾ ਹੀ ਲਭਣਾ ਪੈਂਦਾ ਹੈ, ਭਾਵ ਸਾਰਿਆਂ ਨੂੰ ਗ੍ਰਿਹਿਸਤੀ ਦੇ ਦਰ ਤੇ ਅਲਖ ਜਗਾਉਣੀ ਪੈਂਦੀ ਹੈ। ਇਸ ਕਰਕੇ ਸਭ ਮਤਾਂ ਦੇ ਗ੍ਰੰਥ ਸ਼ਾਸਤ੍ਰਾਂ ਨੇ ਗ੍ਰਿਹਿਸਤ ਹੀ ਪ੍ਰਧਾਨ ਮੰਨਿਆਂ ਹੈ। ਇਸ ਪਰ ਭਾ: ਗੁ: ਜੀ ਦਾ ਉਦਾਹਰਣ ਹੀ ਕਾਫੀ ਹੋਵੇਗਾ। ਯਥਾ-

ਕਬਿਤ—

ਜੈਸੇ ਸਰ ਸਰਤਾ ਸਕਲ ਮੈਂ ਸਮੁੰਦ ਵਡੋ<br>
ਮੇਰ ਮੈਂ ਸੁਮੇਰ ਵਡੋ ਜਗਤ ਵਖਾਨ ਹੈ।<br>
ਤਰਵਰ ਵਿਖੇ ਜੈਸੇ ਚੰਦਨ ਵਿਰਖ ਵਡੋ,<br>
ਧਾਂਤ ਮੈਂ ਕਨਕ ਅਤਿ ਉਤਮ ਕੈ ਮਾਨ ਹੈ।<br>
ਪੰਛਨ ਮੈ ਹੰਸ ਮ੍ਰਿਗ ਰਾਜਨ ਮੈ ਸਾਰਦੂਲ,<br>
ਰਾਗਨ ਮੈਂ ਸ੍ਰੀ ਰਾਗ ਪਾਰਸ ਪਖਾਨ ਹੈ।<br>
ਗਿਕਾਨਨ ਮੈ ਗਿਕਾਨ ਅਰ ਧਿਕਾਨਨ ਮੈ ਧਿਕਾਨ ਗੁਰ<br>
ਸਕਲ ਧਰਮ ਮੈਂ ਗ੍ਰਿਹਿਸਤ ਪ੍ਰਧਾਨ ਹੈ।

ਜਿਸ ਗ੍ਰਿਹਿਸਤੀ ਦੀ ਐਸੀ ਉਪਮਾ ਮਹਾਂ ਪੁਰਖਾਂ ਨੇ ਲਿਖੀ ਹੈ ਅਤੇ ਗ੍ਰਿਹਿਸਤ ਦਾ ਐਡਾ ਵਡਾ ਮ੍ਰਾਤਬਾ ਹੈ, ਇਸ ਲਈ ਹਰ ਗ੍ਰਿਹਿਸਤੀ ਨੂੰ ਆਪਣੇ ਫਰਜ਼ ਸਮਝਣੇ ਚਾਹੀਦੇ ਹਨ ਤਾਂਕਿ ਉਸ ਦੀ ਸੋਭਾ ਦਿਨ ਪ੍ਰਤਿ ਦਿਨ ਜਗਤ ਵਿਚ ਸੂਰਜ ਵਾਂਗ ਚੰਮਕੇ। ਅੰਨ ਦਾਨ ਅਤਿਥੀ ਸੇਵਾ ਸਭ ਤੋਂ ਬੜਾ ਗ੍ਰਿਹਿਸਤੀ ਲਈ ਧਰਮ ਹੈ ਜਿਸ ਵਿਚ ਘਰ ਆਏ ਪ੍ਰੌਹਣਿਆਂ ਦਾ ਖੁਸ਼ੀ ਨਾਲ ਖਿੜੇ ਮਥੇ ਸਤਿਕਾਰ ਕਰਨਾ ਤੇ ਪ੍ਰੇਮ ਪੂਰਬਕ ਭੋਜਨ ਛਕਾਉਣਾ, ਇਸ਼ਨਾਨ ਕਰਾਉਣਾ, ਕਪੜੇ-ਬਸਤ੍ਰ ਦੇ ਕੇ ਅਤਿਥੀ ਨੂੰ ਸੰਤੁਸ਼ਟ ਕਰਨਾ। ਇਸ ਦਾ ਉਪਨਿਸ਼ਦਾ ਵਿਚ ਬੜਾ ਵਡਾ ਮਹਾਤਮ ਲਿਖਿਆ ਹੈ, ਜਿਸ ਦਾ ਉਦਾਹਰਣ ਰੂਪ ਹੇਠ ਦਰਸਾਉਂਦੇ ਹਾਂ।

ਤ੍ਰੈਤੀ ਉਪਨਿਸ਼ਦ ਦੇ ਦਸਮੇਂ ਅਨੁਵਾਕ ਦੇ ਇਸ ਅੰਕ ਵਿਚ ਅਤਿਥੀ ਸੇਵਾ ਦੀ ਵਡਿਆਈ ਅਤੇ ਫਲ ਦਸਿਆ ਗਿਆ ਹੈ। ਭਾਵ ਯਹ ਹੈ ਕਿ ਜੋ ਮਨੁਖ ਅਤਿਥੀ ਸੇਵਾ ਕਾ ਪੂਰਾ ਲਾਭ ਉਠਾਣਾ ਚਾਹੇ, ਉਸ ਕੋ ਸਭ ਸੇ ਪਹਿਲੇ ਤੋ ਯਹ ਨਿਯਮ ਲੇਨਾ ਚਾਹੀਏ ਕਿ ਮੇਰੇ ਘਰ ਪਰ ਜੋ ਕੋਈ ਅਤਿਥੀ ਆਸਰੇ ਕੀ ਆਸ਼ਾ ਸੇ ਪਧਾਰੇਗਾ, ਮੈਂ ਕਬੀ ਉਸ ਕੋ ਸੂਖਾ ਜਬਾਬ ਦੇ ਕਰ ਨਿਰਾਸ ਨਹੀਂ ਲੌਟਾਊਂਗਾ 'ਅਤਿਥੀ ਦੇਵੋ ਭਵ' ਅਤਿਥੀ ਕੀ ਦੇਵਤਾ ਬੁਧੀ ਸੇ ਸੇਵਾ ਕਰੋ। ਯਹ ਉਪਦੇਸ਼ ਗੁਰੂ ਕੇ ਦੁਆਰਾ ਸਨਾਤਕ ਸਿਖੋਂ ਕੋ ਪਹਿਲੇ ਹੀ ਦੀਆ ਜਾ ਚੁਕਾ ਹੈ। ਇਸ ਪ੍ਰਕਾਰ ਕਾ ਨਿਯਮ ਲੇਨੇ ਪਰ ਹੀ ਅਤਿਥੀ ਸੇਵਾ ਸੰਭਵ ਹੈ। ਯਹ ਵਰਤ ਲੇਕਰ ਇਸ ਕਾ ਪਾਲਨ ਕਰਨੇ ਕੇ ਲੀਏ ਕੇਵਲ ਆਪਨਾ ਤਥਾ ਕਟੁੰਬ ਕਾ ਪੋਖਣ-ਕਰਨੇ ਕੇ ਲੀਏ ਹੀ ਨਹੀਂ-ਜਿਸ ਕਿਸੀ ਭੀ ਨਿਆਂਯੋਚਿਤ ਓਪਾਇ ਸੇ ਬਹੁਤ ਅਨੇਕਾ ਉਪਾਰਜਨ ਕਰੇ। ਧਨ ਸੰਪਤੀ ਔਰ ਅੰਨਾਦ ਜੋ ਸਰੀਰ ਕੇ ਪਾਲਣ ਪੋਖਣ ਕੇ ਲੀਏ ਉਪਯੋਗ ਸਮੱਗ੍ਰੀ ਹੈ। ਉਨੇ ਪ੍ਰਾਪਤ ਕਰਨੇ ਕੇ ਲੀਏ ਜਿਤਨੇ ਭੀ ਨਿਆਂਯੋਚਿਤ ਉਪਾਏ ਬਤਾਏ ਗਏ ਹੈਂ, ਤਥਾ ਪੂਰਬ ਕੇ ਤੀਨ ਅਨੁਵਾਕਿਓਂ ਮੇਂ ਭੀ ਜੋ ਜੋ ਬਤਾਏ ਗਏ ਹੈਂ, ਉਨ ਮੇਂ ਸੇ ਕਿਸੀ ਕੇ ਭੀ ਦੁਆਰਾ ਬਹੁਤ ਸਾ ਅੰਨ ਪ੍ਰਾਪਤ ਕਰਨਾ ਚਾਹੀਏ। ਅਰਥਾਤ ਅਤਿਥੀ ਸੇਵਾ ਕੇ ਲੀਏ ਅਵਸ਼ਕ ਵਸਤੂਓਂ ਕਾ ਅਧਕ ਮਾਤ੍ਰਾ ਮੇਂ ਸੰਗ੍ਰਹਿ ਕਰਨਾ ਚਾਹੀਏ। ਕਿਉਂਕਿ ਅਤਿਥੀ ਸੇਵਾ ਗ੍ਰਹਿਸਥੋਂਚਿਤ ਸਦਾਚਾਰਕ ਇਕ ਅਤਿ-ਅਵਸ਼ਕ ਅੰਗ ਹੈ। ਅਛੇ ਪ੍ਰਤਿਸਠਤ ਮਨੁਖ ਘਰ ਆਏ ਹੂਏ ਅਤਿਥੀ ਸੇ ਯਹੀ ਕਹਿਤੇ ਹੈਂ 'ਆਈਏ ਬੈਠੀਏ' ਭੋਜਨ ਤਿਆਰ ਹੈ ਇਤ ਆਦਿ। ਵੇ ਯਹ ਕਦਾਪੀ ਨਹੀਂ ਕਹਿਤੇ ਕਿ ਹਮਾਰੇ ਯਹਾਂ ਆਪ ਕੀ ਸੇਵਾ ਕੇ ਲੀਏ ਉਤਯੁਕਤ ਵਸਤੂਏ, ਅਥਵਾ ਰਹਿਨੇ ਕਾ ਸਥਾਨ ਨਹੀਂ ਹੈ। ਜੋ ਮਨੁਖ ਅਪਨੇ ਘਰ ਪਰ ਆਏ ਹੂਏ ਅਤਿਥੀ ਕੀ ਅਧਕ ਆਦਰ ਸਤਿਕਾਰ ਪੂਰਬਕ ਉਤਮ ਭਾਵ ਸੇ ਵਿਸ਼ੁਧ ਸਮਗ੍ਰੀਓਂ ਦੁਆਰਾ ਸੇਵਾ ਕਰਤਾ ਹੈ ਉਸੇ ਸੁਧਤਾ ਪੂਰਬਕ ਤਿਆਰ ਕੀਆ ਹੂਆ ਭੋਜਨ ਦੇਤਾ ਹੈ,

ਉਸ ਕੋ ਭੀ ਉਤਮ ਭਾਵ ਸੇ ਅੰਨ ਪ੍ਰਾਪਤ ਹੋਤਾ ਹੈ ਅਰਥਾਤ ਉਸੇ ਭੋਗ ਪਦਾਰਥੋਂ ਕੇ ਸੰਗ੍ਰਹਿ ਕਰਨੇ ਮੇਂ ਕੋਈ ਕਠਿਨਾਈ ਕਾ ਸਾਮਨਾ ਨਹੀਂ ਕਰਨਾ ਪੜਤਾ। ਅਤਿਥੀ ਸੇਵਾ ਕੇ ਪ੍ਰਭਾਵ ਸੇ ਉਸੇ ਕਿਸੀ ਬਾਤ ਕੀ ਕਮੀਂ ਨਹੀਂ ਰਹਿਤੀ। ਅਨਾਆਸ ਉਸ ਕੀ ਸਾਰੀ ਅਵਸਕਤਾਏਂ ਪੂਰਣ ਹੋਤੀ ਰਹਿਤੀ ਹੈ। ਸਾਧਾਰਣ ਰੀਤ ਸੇ ਭੋਜਨ ਤਿਆਰ ਕਰਕੇ ਵਸੇਖ ਆਦਰ ਸਤਿਕਾਰ ਕੇ ਬਿਨਾਂ ਹੀਂ ਅਤਿਥੀ ਕੋ ਭੋਜਨ ਆਦਿ ਕਰਕੇ ਉਸੇ ਸੁਖ ਪਹੁੰਚਾਤਾ ਹੈ ਤੋ ਉਸੇ ਭੀ ਸਾਧਾਰਣ ਰੀਤ ਸੇ ਅੰਨ ਪ੍ਰਾਪਤ ਹੋਤਾ ਹੈ, ਅਰਥਾਤ ਅੰਨ ਵਸਤੂ ਆਦਿ ਪਦਾਰਥੋਂ ਕਾ ਸੰਗ੍ਰਹਿ ਕਰਨੇ ਮੇਂ ਉਸੇ ਸਾਧਾਰਣਤਾ ਅਵਸ਼ਕ ਪ੍ਰੀਸਰਮ ਕਰਨਾ ਪੜਤਾ ਹੈ। ਜਿਸ ਭਾਵ ਸੇ ਵੋਹ ਅਤਿਥੀ ਕੋ ਦੇਤਾ ਹੈ, ਉਸੀ ਭਾਵ ਸੇ ਉਤਨੇ ਆਦਰ ਸਤਿਕਾਰ ਕੇ ਸਾਥ ਉਸੇ ਵੇ ਵਸਤੂਏਂ ਮਿਲਤੀ ਹੈਂ। ਇਸ ਪ੍ਰਕਾਰ ਯਦੀ ਕੋਈ ਅੰਤਮ ਵਰਿਤੀ ਸੇ, ਅਰਖਾਤ ਬਿਨਾਂ ਕਿਸੀ ਪ੍ਰਕਾਰ ਕਾ ਸਤਿਕਾਰ ਕੀਏ ਤੁਛ ਭਾਵ ਸੇ ਭਾਰ ਰੂਪ ਸਮਝ ਕਰ ਅਤਿਥੀ ਕੀ ਸੇਵਾ ਕਰਤਾ ਹੈ ਉਸੇ ਨਕ੍ਰਿਸਟ ਭਾਵ ਸੇ ਅਸ਼ਰਧਾ ਪੂਰਬਕ ਤਿਆਰ ਕੀਆ ਹੂਆ ਭੋਜਨ ਆਦਿ ਪਦਾਰਥ ਦੇਤਾ ਹੈ ਤੋ ਉਸੇ ਵੇ ਪਦਾਰਥ ਵੈਸੇ ਹੀ ਭਾਵ ਸੇ ਪ੍ਰਾਪਤ ਹੋਤੇ ਹੈ। ਅਰਥਾਤ ਉਨ ਕੀ ਪ੍ਰਾਪਤੀ ਕੇ ਲੀਏ ਉਸੇ ਅਧਿਕ ਸੇ ਅਧਿਕ ਪ੍ਰੀਸਰਮ ਕਰਨਾ ਪੜਤਾ ਹੈ, ਲੋਗੋਂ ਕੀ ਖੁਸ਼ਾਮੰਦ ਕਰਨੀ ਪੜਤੀ ਹੈ। ਜੋ ਮਨੁਖ ਇਸ ਰਹੱਸ ਕੋ ਇਸ ਪ੍ਰਕਾਰ ਜਾਨਤਾ ਹੈ ਵੋਹ ਉਤਮ ਰੀਤ ਸੇ ਔ ਵਿਸ਼ੁਧ ਭਾਵਸੇ ਅਤਿਥੀ ਸੇਵਾ ਕਰਤਾ ਹੈ, ਅਤਾਹ ਉਸੇ ਸ੍ਰਵੋਂਤਮ ਫਲ ਜੋ ਪਹਿਲੇ ਤੀਨ ਅਨੁਵਾਕਿਓਂ ਮੇਂ ਬਤਾਇਆ ਗਿਆ ਹੈ ਮਿਲਤਾ ਹੈ।' ਪੂਰਾ ਸਲੋਕ ਇਸ ਪ੍ਰਕਾਰ ਹੈ–

'ਨ ਕੰਚਨ ਵਸਤੌ ਪ੍ਰਤਿਆਂ ਚੱਕਸ਼ੀਤ ਤਦ ਵਰਤੁਮੁ।
ਤਸਮ ਵਿਦਆ ਕਿਯਾ ਚਿ ਵਿਧਆ ਬਹੁ ਅੰਨੰ ਪ੍ਰਾਪਨੂੰਯਾਤ।

ਅਰਾਧੱਜਸਮਾ, ਅੰਨ ਮਿਤਆਂ ਚਖੱਸਤੇ।
ਇੱਤ ਵੈ ਮੁਖ ਤੋ ਅੰਨ ਰਾਦੁਮੰ।

ਮੁਖ ਤੋਸਮਾਂ ਅੰਨਰਾਧਜਤੇ।
ਇੱਤ ਦ੍ਰ ਮੱਧਜਤੋ ਅੰਨਰਾਦੁਮੁੰ।
ਮੱਧਜਤੋਸਮਾ ਅੰਨ ਰਾਧਜਤੇ ਇੱਤ ਦ੍ਰਾ।
ਅੰਤ ਤੋ ਅੰਨਰਾਦ੍ਰਮੁੰ।
ਅੰਤ ਤੋਸਮਾ ਅੰਨਰਾਧਜਤੇ। ਯ ਇਵੰ ਵੇਦ।'

ਐਸੇ ਹੀ ਅੰਨ ਦਾਨ ਕਰਨੇ ਕੇ ਬਲ ਸੇ ਪੁਰਖ ਸੰਸਾਰ ਵਿਚ ਅਮਰ ਨਾਮ ਪ੍ਰਾਪਤ ਕਰ ਲੈਂਦਾ ਹੈ।

ਦਾਸ ਦਾ ਪਿੰਡ ਢੇਸੀਆਂ ਕਾਹਨੇ ਦੀਆਂ ਜ਼ਿਲਾ ਜਲੰਧਰ 'ਚ ਮਸ਼ਹੂਰ ਹੈ। ਸਿਆਣੇ ਦਸਦੇ ਸਨ ਕਿ ਏਥੇ ਇਕ ਕਾਹਨਾ ਜਟ ਢੇਸੀ ਗੋਤ ਦਾ ਰਹਿੰਦਾ ਸੀ, ਉਸ ਨੇ ਅਪਣੇ ਖੂਹ ਤੇ ਰਸਤੇ ਪਰ ਲੰਗਰ ਜਾਰੀ ਕੀਤਾ ਹੋਇਆ ਸੀ। ਜੋ ਰਾਹੀ ਪਾਂਧੀ ਉਥੋਂ ਦੀ ਲੰਘੇ ਉਹ ਬਿਨਾਂ ਭੋਜਨ ਛਕੇ ਨਹੀਂ ਜਾ ਸਕਦਾ ਸੀ, ਏਹ ਉਸ ਕਾਹਨੇ ਦਾ ਨਿਯਮ ਸੀ, ਇਸ ਕਾਰਣ ਪਿੰਡ ਦਾ ਨਾਮ ਹੀ 'ਢੇਸੀਆਂ ਕਾਹਨੇ' ਦੀਆਂ ਪੈ ਗਿਆ। ਤਾਤ ਪਰਜ ਏਹ ਹੈ ਕਿ ਜਦ ਤਕ ਪਿੰਡ ਢੇਸੀਆਂ ਰਹੇਗਾ ਓਦੋਂ ਤਕ ਕਾਹਨੇ ਦਾ ਨਾਮ ਅਮਰ ਰਹੇਗਾ। ਏਹ ਅੰਨ ਦਾਨ ਦਾ ਪ੍ਰਭਾਵ ਹੈ।

## ਦਾਜ-ਦਹੇਜ਼

ਹਰੇਕ ਮਾਂ ਬਾਪ ਚਾਹੁੰਦਾ ਹੈ ਕਿ ਮੇਰੀ ਸੰਤਾਨ, ਭਾਵ ਲੜਕੀ ਤੋਂ ਹੈ ਕਿ ਜਿਥੇ ਜਨਮੀ ਹੋਵੇ ਘਰ ਵਿਚ ਅਤੇ ਸੌਹਰੇ ਘਰ ਜਿਥੇ ਵਿਆਹੀ ਹੋਈ ਕੁੜੀ ਨੇ ਜਾਣਾ ਹੈ। ਜਾ ਕੇ ਸੁਖ ਭੋਗੇ, ਇਸ ਲਈ ਮਾਤਾ ਪਿਤਾ ਸ਼ਾਦੀ ਸਮੇਂ ਆਪਣੀ ਬਚੀ ਨੂੰ ਦਾਜ ਵਿਚ ਬਹੁਤੀਆਂ ਚੀਜ਼ਾਂ ਗਹਿਣੇ, ਕਪੜੇ, ਫਰਨੀਚਰ ਆਦਿ ਦੇਂਦੇ ਹਨ। ਅਮੀਰ ਬਹੁਤੀ ਗਿਣਤੀ 'ਚ ਗਰੀਬ ਵਿੱਤ ਅਨੁਸਾਰ। ਪਰ ਕਈ ਲੋਕ ਜੋ ਇਹੁ ਖਿਆਲ ਕਰਦੇ ਹਨ ਕਿ ਅਸੀਂ ਕਿਸੇ ਤੋਂ ਘਟ ਨਹੀਂ, ਉਹ ਅਮੀਰਾਂ ਦੀ ਰੀਸ ਕਰਨੀ ਆਪਣੀ ਸ਼ੋਭਾ ਸਮਝਦੇ ਹਨ ਭਾਵੇਂ ਉਹਨਾਂ ਦੀ ਸਾਰੀ ਜਾਇਦਾਦ ਕਰਜੇ ਵਿਚ

ਚਲੀ ਜਾਵੇ, ਆਖਰ ਉਹ ਇਸ ਕੀਤੀ ਗਲਤੀ ਤੇ ਪਛਤਾਉਂਦੇ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਗਰੀਬ ਜਨਤਾ ਨੂੰ (ਨਕ ਨਹੀਂ ਰਹਿੰਦਾ) ਦੇ ਦੁਖ ਤੋਂ ਛੁਟਕਾਰਾ ਕਰਨ ਹਿੱਤ ੧੯੯੭ ਦੇ ਹੋਲੇ ਤੇ ਵਿਧਾਨ ਤਿਆਰ ਕੀਤਾ ਕਿ ਕੋਈ ਵੀ ਨਾਮਧਾਰੀ ਕੁੜੀ ਮੁੰਡੇ ਦੀ ਸ਼ਾਦੀ ਤੇ ਵਾਧੂ ਖਰਚਾ ਨਾ ਕਰੇ ਅਤੇ ਜੋ ਇਸ ਵਿਧਾਨ ਅਨੁਸਾਰ ਚਲੇ ਉਹ ਸੁਖੀ ਤੇ ਜਿਹਨਾਂ ਨਹੀਂ ਮੰਨਿਆਂ ਉਹ ਅੰਤ ਦੁਖੀ ਰਹੇ।

ਗੁਰੂ ਜੀ ਕਿਹਾ ਕਰਦੇ ਸਨ ਕਿ ਅਸੀਂ ਇਹ ਨਹੀਂ ਕਹਿੰਦੇ ਕਿ ਲੜਕੀ ਨੂੰ ਕੁਛ ਨਾ ਦਿਓ, ਪਰ ਵਿਤੋਂ ਵਧ ਨਾ ਦਿਓ, ਜੇ ਤੁਹਾਡੇ ਪਾਸ ਹਨ ਤਾਂ ਭਾਵੇਂ ਕਰੋੜ ਰੁਪਏ ਲੜਕੀ ਨੂੰ ਦਾਨ ਕਰੋ ਪ੍ਰੰਤੂ ਦਿਖਾਵਾ ਕਰਕੇ ਨਹੀਂ ਗੁਪਤ, ਜਿਸ ਤੋਂ ਰਸਮ ਨਾ ਬਣੇ। ਦਿਖਾਵਾ ਕਰਨਾ, ਗਰੀਬ ਜਨਤਾ ਨੂੰ ਚੈਲਿੰਜ, ਵੰਗਾਰ, ਅਭਿਮਾਨ ਹੈ ਤੇ ਇਸ ਕਾਰਨ ਗਰੀਬ ਤਬਕੇ ਨੂੰ ਵੀ ਵਧ ਤੋਂ ਵਧ ਖਰਚ ਕਰਨ ਤੇ ਜ਼ੋਰ ਲਾਉਣਾ ਪੈਂਦਾ ਹੈ ਤੇ ਆਖਰ ਦੁਖੀ ਹੁੰਦੇ ਹਨ ਤਾਂਤੇ ਅਮੀਰ ਮਹਾਂ ਪੁਰਖਾਂ ਨੂੰ ਚਾਹੀਦਾ ਹੈ ਕਿ ਉਹ ਦਾਜ ਦਖਾਵਾ ਕਰਕੇ ਨਾ ਦੇਣ ਤਾਂ ਕਿ ਹਰੇਕ ਕਾਰਜ ਕਰਨ ਵਾਲੀ ਜਨਤਾ (ਜਿਹਨਾਂ ਦੀ ਬਹੁ-ਗਿਣਤੀ ਹੈ) ਸੁਖਾਲਾ ਪੂਰਾ ਕਰ ਸਕਣ। ਏਦਾਂ ਕਰਨ ਨਾਲ ਅਮੀਰਾਂ ਦੀ ਵਡਿਆਈ ਹੈ ਹਾਨੀ ਨਹੀਂ ਸਗੋਂ ਉਪਮਾਂ ਦੇ ਪਾਤਰ ਬਣ ਸਕਦੇ ਹਨ। ਗੁਰੂ ਜੀ ਨੇ ਕਿਹਾ ਹੈ-

ਤਾਣ ਹੋਂਦੇ ਹੋਇ ਨਿਤਾਣਾ, ਮਾਣ ਹੋਂਦੇ ਹੋਇ ਨਿਮਾਣਾ।

ਅਤੇ-

ਸੁਖੀ ਵਸੇ ਮਸਕੀਨੀਆਂ ਆਪ ਨਿਵਾਰ ਤਲੇ।
ਵਡੇ ਵਡੇ ਹੰਕਾਰੀਆ ਨਾਨਕ ਗਰਬ ਗਲੇ।

# ਅੱਛੀ ਸੰਤਾਨ ਕਿਵੇਂ ਬਣ ਸਕਦੀ ਹੈ

ਮਹਾਂ ਪੁਰਖ ਵਿਦਵਾਨਾਂ ਨੇ ਇਸ ਗਲ ਦੇ ਸਹੀ ਉਦਾਹਰਣ ਪ੍ਰਾਪਤ ਕਰ ਲਏ ਹਨ ਕਿ ਸੰਤਾਨ ਦੀ ਪਰੈਸ਼ ਕੇਵਲ ਮਨੁਖ ਦੇ ਆਪਣੇ

ਚੰਗੇ ਬੁਰੇ ਵਿਚਾਰਾਂ ਤੇ ਨਿਰਭਰ ਹੈ। ਕਿਉਂਕਿ ਵੀਰਯ ਦਾ ਟਿਕਾਉ ਸਥਾਨ ਦਿਮਾਗ ਹੈ, ਜਿਥੇ ਸਾਰੇ ਸਰੀਰ ਵਿਚੋਂ ਸ਼ੁਧ ਹੋਇਆ ਅੰਨ ਆਦਿਕ ਦਾ ਰਸ ਦਿਮਾਗ ਵਿਚ ਪਹੁੰਚਦਾ ਅਤੇ ਅੱਛੀ ਬੁਰੀ ਵਿਚਾਰ, ਸੋਚ ਸ਼ਕਤੀ ਵੀ ਦਿਮਾਗ ਵਿਚ ਹੀ ਸਥਿਤ ਹੈ ਤੇ ਏਥੋਂ ਹੀ ਵੀਰਯ-ਸ੍ਵਾਂਤ ਬੂੰਦ-ਇਸਤ੍ਰੀ ਸੰਗ ਕਰਨ ਸਮੇਂ ਕੋਈ ਵੀਰਯ (ਸ੍ਵਾਂਤ ਬੂੰਦ) ਇਸਤ੍ਰੀ ਗਰਭ ਵਿਚ ਪ੍ਰਵੇਸ਼ ਕਰਦੀ ਹੈ ਤੇ ਬਚੇ ਦਾ ਜਨਮ ਹੁੰਦਾ ਹੈ। ਪਰੰਤੂ ਜੋ ਵੀ ਇਸ ਸਮੇਂ ਪੁਰਖ ਦੇ ਦਿਮਾਗ ਵਿਚ ਵਿਚਾਰ ਹੁੰਦੇ ਹਨ ਉਹ ਹੀ ਬਚੇ ਤੇ ਅਸਰ ਕਰਦੇ ਹਨ. ਇਹੁ ਕੁਦਰਤ ਦਾ ਨਿਯਮ ਹੈ। ਜੈਸੇ ਕਿਸੇ ਬ੍ਰਿਖਾਸ਼ ਯਾ ਪੌਦੇ ਦਾ ਬੀ ਬੀਜੋ ਤਾਂ ਉਹ ਉਸੇ ਤਰ੍ਹਾਂ ਦਾ ਹੀ ਉਗੇਗਾ ਤੇ ਵਡਾ ਹੋਣ ਤੇ ਉਸ ਵਿਚ ਕੁਦਰਤੀ ਸਾਰੇ ਲੱਛਣ ਹੋਣਗੇ।

ਦਸਮ ਗ੍ਰੰਥ 'ਚ ਪ੍ਰਹਿਲਾਦ ਭਗਤ ਦੇ ਜਨਮ ਬਾਬਤ ਲਿਖਿਅ ਹੈ ਕਿ ਹਰਨਾਖਸ਼ ਦੇ ਘਰ ਵਿਸ਼ਨੂੰ ਭਗਤ ਦਾ ਜਨਮ ਕੈਸੇ ਹੋ ਗਿਆ, ਉਦਾਹਰਣ ਦਿਤਾ ਹੈ ਕਿ ਹਰਨਾਖਸ਼ ਵਿਸ਼ਨੂੰ ਨੂੰ ਆਪਣਾ ਦੁਸ਼ਮਣ ਸਮਝਦਾ ਸੀ ਅਤੇ ਉਸ ਨੂੰ ਇਸਤ੍ਰੀ ਸੰਗ ਸਮੇਂ ਵਿਸ਼ਨੂੰ ਦੀ ਮੂਰਤੀ ਦਾ ਅਕਸ਼ ਦਿਮਾਗ ਵਿਚ ਆ ਗਿਆ ਤੇ ਉਸੀ ਸਮੇਂ ਹਰਨਾਖਸ਼ ਦਾ ਵੀਰਯ ਨਿਕਲ ਗਿਆ। ਸਲੋਕ ਇਸ ਪ੍ਰਕਾਰ ਹੈ। ਯਥਾ–

ਪਾਧੜੀ ਛੰਦ–

ਇਕ ਦਿਵਸ ਗਯੋਂ ਨਿਜ ਨਾਰ ਤੀਰ।
ਸਜ ਸੁਧ ਸਾਜ ਨਿਜ ਅੰਗ ਬੀਰ।
ਕਿਹ ਭਾਂਤ ਸਤ੍ਰਜ ਮੋ ਭਯੋ ਨਿਰੁਕਤ।
ਤਬ ਭੈਯੋ ਦੁਸਟ ਕੋ ਵੀਰਜ ਮੁਕਤ।
ਪ੍ਰਹਿਲਾਦ ਭਗਤ ਲੀਨੋ ਅਵਤਾਰ।
ਕਰਨ ਕਾਜ ਸੰਤਨ ਉਧਾਰ।
ਚਟਸਾਰ ਪੜ੍ਹਨ ਸਉਪਓ ਨਿਰਪਾਲ।
ਪਟੀ ਯਹ ਕਹਿ ਲਿਖ ਦਿਓ ਗੋਪਾਲ।

ਪੁਰਾਤਨ ਕਥਾ ਕਹਾਣੀਆਂ ਤੋਂ ਪਤਾ ਲਗਦਾ ਹੈ ਕਿ ਰਾਜੇ ਮਹਾ ਰਾਜਿਆਂ ਦੇ ਘਰ ਬਾਗ ਦੀ ਮਾਲਣ ਨੇ ਹਰ ਰੋਜ਼ ਤਾਜ਼ੇ ਫੁਲ ਵਿਛਾ ਕੇ ਸੇਜ ਤਿਆਰ ਕਰਨੀ ਅਤੇ ਸੁਗੰਧੀਆਂ ਆਦਿਕ ਛਿੜਕਣੀਆਂ ਤੇ ਰਾਜੇ ਰਾਣੀ ਨੇ ਰਾਤ ਨੂੰ ਇਸ਼ਨਾਨ ਕਰ ਸੁਤ ਸੁਛ ਪੋਸ਼ਾਕ ਪਹਿਨਕੇ ਉਸ ਵਿਛੀ ਹੋਈ ਸੇਜ ਤੇ ਦੋਹਾਂ ਇਸਤ੍ਰੀ ਭਰਤਾ ਨੇ ਦਿਮਾਗ ਚੋਂ ਸ਼ੋਕ, ਚਿੰਤਾ ਆਦਿਕ ਭੁਲਾਕੇ ਕੇਵਲ ਖੁਸ਼ੀ ਅਨੰਦ ਹੀ ਮਨ ਵਿਚ ਧਾਰ ਭੋਗ ਬਲਾਸ ਕਰਨਾ। ਇਸ ਕਾਰਨ ਉਹਨਾਂ ਦੇ ਸ਼ੁਧ ਵਿਚਾਰਾਂ ਦੁਆਰਾ ਉਹਨਾਂ ਦੀ ਸੰਤਾਨ ਭੀ ਸੁੰਦਰ, ਸੂਰਬੀਰ, ਵਿਸ਼ਾਲ ਹਿਰਦੇ ਵਾਲੀ ਉਦਾਰ, ਭਾਵ ਸਰਬ ਗੁਣ ਸਪੰਨ ਹੁੰਦੀ ਸੀ।

'ਜੈਸਾ ਅੰਨ ਵੈਸਾ ਮਨ' ਭੋਜਨ ਤੋਂ ਬੁਧਿ-ਬੁਧੀ ਤੋਂ ਨਿਰਮਲ ਮਨ ਨਿਰਮਲ ਮਨ ਤੋਂ ਗਿਆਨ ਹੁੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕਿਹਾ ਹੈ-'ਜਹਾਂ ਕਹਾਂ ਕਾ ਛਕੇ ਪ੍ਰਸਾਦ। ਸਿਖ ਨਹੀਂ ਮੇਰਾ ਆਦਿ ਜੁਗਾਦ' ਭਾਵ ਗੁਰੂ ਜੀ ਨੇ ਥਾਂ ਥਾਂ ਟੁਕਰ ਬੋਚਾਂ ਨੂੰ ਸਿਖਿਆ ਦਿਤੀ ਹੈ ਕਿ ਹਰੇਕ ਸਿਖ ਨੂੰ ਅਛੀ ਬੁਧ ਪ੍ਰਾਪਤ ਕਰਨ ਲਈ ਸ਼ੁਧ ਅਹਾਰ ਕਰਨਾ ਚਾਹੀਏ। ਅਗੇ ਗੁਰੂ ਜੀ ਲਿਖਦੇ ਹਨ ਕਿ-

ਜਾਂਕੀ ਰੈਹਤ ਨਾ ਜਾਣੀਐ, ਗੁਰ ਮੰਤ੍ਰ ਨਹੀਂ ਚੀਤ।
ਤਾਕਾ ਭੋਜਨ ਖਾਇਕੇ, ਵਿਸਰੇ ਹਰਿ ਸਿਉਂ ਪ੍ਰੀਤ।

(ਸੌ: ਸਾਖੀ)

ਭਾਵ-ਜਿਸ ਦੀ ਰਸਨਾ ਤੇ ਗੁਰੂ ਦਾ ਮੰਤ੍ਰ (ਸ਼ਬਦ) ਨਹੀਂ ਅਤੇ ਰਹਿਤ ਮ੍ਰਯਾਦਾ ਨਹੀਂ ਜਿਸਦੇ ਉਸਦਾ ਭੋਜਨ ਛਕਣ ਨਾਲ ਪ੍ਰਭੂ ਨਾਲ ਪ੍ਰੀਤ ਨਹੀਂ ਲਗ ਸਕਦੀ। ਐਸੀ ਇਕ ਕਥਾ ਭਗਤ ਮਾਲ ਵਿਚ ਸ੍ਵਾਮੀ ਰਾਮਾਂ ਨੰਦ ਜੀ ਦੀ ਵੀ ਆਉਂਦੀ ਹੈ ਕਿ ਲੰਗਰ 'ਚ ਕਿਸੇ ਕੁਕਰਮੀ ਦਾ ਅੰਨ ਪੈ ਗਿਆ ਤੇ ਰਾਮਾ ਨੰਦ ਜੀ ਦੀ ਉਸ ਦਿਨ ਬਿਰਤੀ ਨਹੀਂ ਲਗੀ ਆਦਿ। ਏਹ ਗਲ ਸਿਧ ਹੋਈ ਕਿ ਜੈਸਾ ਕੋਈ ਭੋਜਨ ਕਰਦਾ ਹੈ ਵੈਸਾ ਹੀ ਉਸ ਦੀ ਬੁਧੀ ਆਤਮਾ ਤੇ ਅਸਰ ਹੁੰਦਾ ਹੈ। ਇਸ ਲਈ ਮਹਾਂ ਪੁਰਖ

ਸੁਚ ਸੋਧ ਤੇ ਜ਼ੋਰ ਦੇਂਦੇ ਹਨ। ਸੁਚ ਸੋਧ ਦਾ ਇਹ ਮਤਲਬ ਨਹੀਂ ਕਿ ਦੂਜਿਆਂ ਤੋਂ ਘਿਰਣਾ ਕਰੋ, ਕੋਸ਼ਸ਼ ਤਾਂ ਕਰਨੀ ਚਾਹੀਦੀ ਹੈ ਕਿ ਹਰੇਕ ਆਦਮੀ ਉਚਾ ਹੋਵੇ, ਪਰ ਕਈਆਂ ਦਾ ਖਿਆਲ ਹੁੰਦਾ ਹੈ ਕਿ ਹਰੇਕ ਨਾਲ ਬੈਠ ਕੇ ਜੂਠ ਤੋਂ ਪ੍ਰਹੇਜ ਨਹੀਂ ਕਰਨਾ, ਖਾ ਲੈਣਾ ਇਸ ਤਰ੍ਹਾਂ ਕਹਿੰਦੇ ਹਨ ਕਿ ਮਿਲਾਪ ਵਧਦਾ ਹੈ। ਪਰੰਤੂ ਜੇ ਅਸੀਂ ਗੁਰਬਾਣੀ ਤੇ ਭਰੋਸਾ ਰਖਦੇ ਹਾਂ ਤਾਂ ਓਥੇ ਲਿਖਿਆ ਹੈ ਕਿ—

ਜੋ ਜੇਸੀ ਸੰਗਤ ਕਰੇ ਸੋ ਤੈਸੋ ਫਲ ਪਾਇ ॥

ਭਾਵ—ਅਛੀ ਸੰਗਤ ਤੋਂ ਅਛਾ ਤੇ ਬੁਰੀ ਤੋਂ ਬੁਰਾ ਫਲ ਅਵਸ਼ ਮਿਲਦਾ ਹੈ। ਇਹ ਭੀ ਯਾਦ ਰਖਣ ਵਾਲੀ ਗਲ ਹੈ ਕਿ—

ਨੀਚ ਕੇ ਸਾਥ ਪ੍ਰੀਤ ਕਰੀ, ਇਕ ਜ਼ਾਤ ਗਈ ਦੂਜਾ ਜਨਮ ਗੁਵਾਇਆ।

ਅਤੇ—

ਨਿਰਗੁਣ ਕੇ ਸੰਗ ਬੈਠ ਸਭੀ ਗੁਣ ਆਪਣਾ ਖੋਇਆ।

ਭਾਵ- ਨੀਚ ਨੂੰ ਉਚਾ ਬਨਾਉਣਾ ਉਸਦੀ ਜੂਠ ਖਾਣ ਨਾਲ ਨਹੀਂ ਸਗੋਂ ਆਪਣੀ ਬੁਧੀ ਨਸ਼ਟ ਕਰਨਾ ਹੈ। ਵੈਦਕ ਗ੍ਰੰਥਾਂ ਵਿਚ ਜੂਠ ਖਾਣ ਤੋਂ ਕਈ ਰੋਗਾਂ ਦੀ ਉਤਪਤੀ ਲਿਖੀ ਹੈ। ਮਿਲਕੇ ਬੈਠਣ ਦੇ ਕੁਛ ਹੋਰ ਮੈਨੇ ਹਨ—'ਮਾਨਸ ਕੀ ਜਾਤ ਸਭ ਏਕੈ ਪੈਹਚਾਨਯੋ' ਦੇ ਸਿਧਾਂਤ ਅਨੁਸਾਰ ਇਨਸਾਨ ਨੂੰ ਇਨਸਾਨ ਸਮਝਣਾ ਪ੍ਰਮਾਤਮਾਂ ਦਾ ਮਾਣ ਕਰਨਾ ਹੈ। ਰੰਗ ਭੇਦ ਨਹੀਂ ਹੋਣਾ ਚਾਹੀਦਾ। ਪਰੰਤੂ ਖਾਣ ਭੇਦ ਅਵਸ਼ ਹੈ ਕਿਉਂਕਿ ਹਰੇਕ ਪ੍ਰਾਣੀ ਦੀ ਵਖੋ ਵਖਰੀ ਖੁਰਾਕ ਤੇ ਜੁਦੇ-ਜੁਦੇ ਮਨੁਖਾਂ ਦੇ ਸੁਭਾਓ ਹਨ। ਇਸ ਪਰ ਕਿਹਾ ਭੀ ਹੈ 'ਖਾਈਏ ਮਨ ਭੌਂਦਾ। ਪਹਿਨੀਏ ਜਗ ਭੌਂਦਾ।'

## ਗੁਰੂ ਗੋਬਿੰਦ ਸਿੰਘ ਜੀ ਨੇ ਭੀ ਜੂਠ ਤੋਂ ਪ੍ਰਹੇਜ ਕੀਤਾ

ਕਈ ਸਿਖਾਂ ਦਾ ਖਿਆਲ ਹੈ ਕਿ ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਇਕੋ ਬਾਟੇ ਨਾਲ ਅੰਮ੍ਰਿਤ ਛਕਾਇਆ। ਇਸ ਦੇ ਸਮਝਣ ਵਿਚ ਭੇਦ ਹੈ। ਇਕੋ ਬਾਟੇ ਦਾ ਭਾਵ ਹੈ ਕਿ ਜੋ ਅੰਮ੍ਰਿਤ ਤਿਆਰ ਕੀਤਾ ਗਿਆ ਸੀ,

ਉਸ ਲਈ ਬਾਟਾ ਤਾਂ ਇਕ ਹੀ ਸੀ ਤੇ ਇਕ ਵਿਚੋਂ ਹੀ ਸਭ ਨੂੰ ਅੰਮ੍ਰਿਤ ਛਕਾਇਆ ਗਿਆ ਹੈ, ਪਲਾਇਆ ਨਹੀਂ ਗਿਆ। ਜੇ ਪਲਾਇਆ ਗਿਆ ਲਿਖਿਆ ਹੁੰਦਾ ਤਾਂ ਕਿਸੇ ਹੱਦ ਤਕ ਮਤਲਬ ਸਿਧ ਹੋ ਸਕਦਾ ਸੀ ਪਰੰਤੂ ਇਤਿਹਾਸ ਕਹਿੰਦਾ ਹੈ ਕਿ ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਚੁਲੀਆਂ ਨਾਲ ਛਕਾਇਆ ਤੇ ਨੇਤਰਾਂ 'ਚ ਛਿਟੇ ਮਾਰੇ ਕੇਸਾਂ 'ਚ ਛਿਟੇ ਮਾਰੇ, ਭਾਵ ਛਿੜਕਿਆ ਆਦਿ। ਸੋ ਬਾਟੇ ਨਾਲ ਮੂੰਹ ਲਾ ਕੇ ਅੰਮ੍ਰਿਤ ਪੀਣਾ ਵੈਦਕ ਅਰ ਗੁਰ-ਮ੍ਰਯਾਦਾ ਤੋਂ ਵਿਰੁਧ ਹੈ।

ਸਾਰੇ ਪ੍ਰਕਣ ਦਾ ਭਾਵ ਇਹ ਹੈ ਕਿ ਹਰੇਕ ਪ੍ਰਾਣੀ ਮਾਤ੍ਰ ਲਈ ਸ਼ੁਧ ਪਵਿਤ੍ਰ ਤਿਆਰ ਕੀਤਾ ਹੋਇਆ ਅੰਨ, ਪ੍ਰਸ਼ਾਦ ਛਕਣਾ ਚਾਹੀਦਾ ਹੈ ਤੇ ਸਚੀ ਸੰਗਤ ਕਰਨੀ ਚਾਹੀਦੀ ਹੈ ਅਤੇ ਮਹਾਂ ਪੁਰਖਾਂ ਦੇ ਉਪਦੇਸ਼ ਨੂੰ ਗ੍ਰਹਿਣ ਕਰਨ ਤੇ ਉਸ ਤੇ ਅਮਲ ਕਰਨਾ ਪੁਰਖ ਦਾ ਧਰਮ ਹੈ। ਸ਼ੁਭ ਵਿਚਾਰ ਹੀ ਪੁਰਖ ਨੂੰ ਚੰਗੇ ਪਾਸੇ ਲਿਜਾ ਸਕਦੇ ਹਨ ਤੇ ਇਹ ਕਰਮ ਗੁਰੂ* ਬਿਨਾਂ ਪ੍ਰਾਪਤ ਨਹੀਂ ਹੋ ਸਕਦੇ। ਮੇਘ ਭੰਡਲੀ 'ਚ ਲਿਖਿਆ ਹੈ—

ਗੁਰੁ ਸਮਾਨ ਜਗ ਮੈਂ ਨਹੀਂ ਕੋਈ।
ਮੂਰਖ ਪੰਡਤ ਕਰਤਾ ਜੋਈ।
ਜਿਉਂ ਮੰਦਰ ਦੀਪਕ ਤਮ ਨਾਸੇ।
ਗੁਰੂ ਗਿਆਨ ਅਗਿਆਨ ਬਿਨਾਸੇ।

ਉਪ੍ਰੋਕਤ ਲਿਖੇ ਗਏ ਪ੍ਰਮਾਣਾਨੁਸਾਰ ਅਗਰ ਪ੍ਰਾਣੀ ਸਹਿਮਤ ਰਹੇ ਤਾਂ ਨਿਸਚੇ ਹੈ ਕਿ ਉਹ ਅਛੀ ਸੰਤਾਨ ਪੈਦਾ ਕਰ ਸਕੇ।

ਸ਼ੁਭ-ਅਸ਼ੁਭ ਇਸਤ੍ਰੀ ਲੱਛਣ ਤਾਂ ਪਿਛੇ ਲਿਖ ਹੀ ਆਏ ਹਾਂ ਪ੍ਰੰਤੂ ਅੰਤ ਵਿਚ ਕੁਛ ਹੋਰ ਜ਼ਰੂਰੀ ਪਰ ਸੰਖੇਪ (ਥੋੜਾ) ਲਿਖਕੇ ਲੜਕੀਆਂ ਦਾ ਧਿਆਨ ਫਿਰ ਇਸ ਪਾਸੇ ਦਵਾਉਂਦੇ ਹਾਂ।

ਔਰਤ ਘਰ ਦਾ ਸ਼ਿੰਗਾਰ ਅਤੇ ਲਛਮੀ ਹੈ ਇਸ ਦੇ ਨੇਕ ਚਲਣ

---

*ਗੁਰੂ ਤੋਂ ਭਾਵ ਹੈ ਕਿ ਹਰੇਕ ਕੰਮਾਂ ਲਈ ਕਿਸੇ ਸ਼ੁਭ ਵਿਅਕਤ ਦੀ ਸਿਖਿਆ (ਟੀਚਿੰਗ) ਦੀ ਲੋੜ ਹੈ।

ਨਾਲ ਘਰ ਸੁਰਗ ਤੇ ਬੁਰੇ ਨਾਲ ਨਰਕ ਬਣ ਜਾਂਦਾ ਹੈ। ਔਰਤ ਵਾਸਤੇ ਘਰ ਵਿਚ ਰਹਿਕੈ ਹੀ ਆਪਣੇ ਬਚਿਆਂ ਦਾ ਪਾਲਣ ਪੋਸ਼ਣ ਕਰਨਾ ਅਤੇ ਆਪਣੇ ਹਥੀਂ ਸਾਰੇ ਕੰਮ ਕਰਨੇ ਖਾਣੇ ਬਣਾਉਣੇ, ਕਪੜੇ ਸੀਣੇ ਧੋਣੇ, ਪਹਿਨਾਉਣੇ ਤੇ ਪਤੀ ਵਾਸਤੇ ਸ਼ੁਭ ਖਿਆਲ ਪੈਦਾ ਕਰਨੇ, ਸੰਤਾਨ ਲਈ ਸ਼ੁਭ ਸਿਖਿਆ ਦਾ ਕਰਮ ਕਰਨਾ ਆਦਿ। ਅਤੇ ਜੋ ਲੜਕੀਆਂ ਪੜ੍ਹ ਲਿਖ ਕੇ ਕਿਸੇ ਦੂਸਰੇ ਦੀ ਨੌਕਰੀ ਕਰਨੀ ਪਸੰਦ ਕਰਦੀਆਂ ਹਨ ਉਹ ਹਾਨੀ ਕਾਰਕ ਤੇ ਚਲਣ ਨੂੰ ਬਰਬਾਦ ਕਰਨਾ ਤੇ ਪਤੀ ਦਾ ਪ੍ਰੇਮ ਗੁਆਉਣਾ ਹੈ, ਅਤੇ ਘਰ ਦੀ ਸੁਚੀ ਮ੍ਰਯਾਦਾ ਨੂੰ ਢਾਉਣ ਦੀ ਤਜਵੀਜ਼ ਹੈ। ਏਹ ਗਲ ਆਮ ਦੇਖੀ ਗਈ ਹੈ ਕਿ ਨੌਕਰੀ ਕਰਨ ਵਾਲੀਆਂ ਲੜਕੀਆਂ ਨੂੰ ਭੋਜਨ ਬਣਾਉਣਾ ਭੁਲ ਜਾਂਦਾ ਹੈ ਤੇ ਉਹ ਆਪਣੇ ਖਸਮ ਦੀ ਬਨਾਬਨੀ ਦੇ ਅਭਿਮਾਨ ਵਿਚ ਹੀ ਘਰ ਦਾ ਕੰਮ ਕਰਨੋ ਸੁਸਤ ਹੋ ਜਾਂਦੀਆਂ ਹਨ ਤੇ ਪੇਟ ਤਾਂ ਕਿਸੇ ਤਰ੍ਹਾਂ ਭਰਨਾ ਹੀ ਪੈਣਾ ਹੈ। ਉਹ ਡਬਲ ਰੋਟੀ ਤੇ ਚਾਹ ਗਰਮ ਕੀਤੀ ਜਾਂ ਹੋਟਲ ਤੋਂ ਮੰਗਵਾ ਲਈ ਕੰਮ ਸਾਰ ਲਿਆ ਤੇ ਬਚਿਆਂ ਦੀ ਪਰਵਰਸ਼-ਆਪਣਾ ਦੁਧ ਬਚੇ ਨੂੰ ਨਹੀਂ ਦੇਣਾ ਬਾਹਰਲਾ ਦੁਧ ਬੋਤਲ 'ਚ ਬਚੇ ਦੇ ਮੂੰਹ ਨੂੰ ਲਾਉਣ ਦੀ ਆਦਤ ਪਾਉਣੀ ਤੇ ਜਿਸ ਦੀ ਜ਼ਾਤ ਨ ਪਾਤ ਨ ਸ਼ਰਮ ਨ ਕੋਈ ਅੱਛਾ ਕਰਮ ਐਸੀਆਂ ਆਇਆ ਰਖਣੀਆਂ ਜਿਸ ਤੋਂ ਬਚੇ ਦਾ ਭਵਿਖ ਖਰਾਬ ਹੋਵੇ।

ਜਿਵੇਂ ਚਿਟੇ ਕਪੜੇ ਤੇ ਕੋਈ ਭੀ ਰੰਗ ਫੌਰਨ ਅਸਰ ਕਰਦਾ ਹੈ, ਇਸ ਤਰ੍ਹਾਂ ਬਚਿਆਂ ਦੇ ਦਿਲ ਵੀ ਚਿਟੇ ਕਪੜੇ ਦੀ ਨਿਆਈ ਹੁੰਦੇ ਹਨ, ਉਹਨਾਂ ਨੂੰ ਜੇਹੁ ਜੇਹੀ ਬਚਪਨ ਵਿਚ ਸਿਖਿਆ ਮਿਲੇਗੀ, ਉਹ ਹੀ ਉਹਨਾਂ ਦੀ ਅੰਤ ਜ਼ਿੰਦਗੀ ਤਕ ਸਾਬਣ ਰਹੇਗੀ। ਕਹਾਵਤ ਹੈ–'ਤੁਖਮ ਤਾਸੀਰ (ਤੇ) ਸੋਭਤ ਦਾ ਅਸਰ' ਅਛੇ ਵਿਚਾਰ ਜ਼ਿੰਦਗੀ ਦਾ ਮਿਆਰ ਉਚਾ ਤੇ ਬੁਰੇ ਵਿਚਾਰ ਨੀਵਾਂ ਕਰਦੇ ਹਨ, ਇਤ ਆਦਿ।

ਅਤੇ–ਪਰਮ ਪੁਰਖ ਗੁਰੂ ਦੇਵਦੇ, ਚਰਨ 'ਕੰਵਲ' ਰਿਦ ਧਾਰ।
ਅਨੰਦ ਮ੍ਰਯਾਦਾ ਗ੍ਰੰਥ ਕੀ, ਰਚਨਾ ਕਰੀ ਸੁਧਾਰ।

ਪੜ੍ਹੇ ਸੁਣੇ ਜੋ ਇਸ ਨੂੰ, ਕਰ ਇਕਾਗਰ ਚੀਤ।
ਗੁਰਮਤਿ ਗੁਰ ਮ੍ਰਯਾਦਾ ਕੀ, ਜਾਣ ਲਏ ਸਭ ਰੀਤ।
ਪੰਥ ਲਈ ਹਨ ਘਾਲਦੇ, ਗੁਰੂ ਘਾਲਣਾਂ ਢੇਰ।
ਗੁਰ ਸਿਖ ਹੁਕਮ ਬਜਾਵਦੇ, ਰਤੀ ਨ ਲਾਉਂਦੇ ਦੇਰ।

# ਅੰਤਕਾ

ਕੁਝ ਗਲਾ ਦਾ ਵਿਚਾਰ ਜੋ ਯੋਗ ਥਾਂ ਨਹੀਂ ਆ ਸਕਿਆ, ਜਿਹਾ ਕਿ ਅਨੰਦ ਵਿਵਾਹ ਦੇ ਕਾਰਜ ਤੋਂ ਪਹਿਲਾਂ ਅੰਮ੍ਰਿਤ ਸੰਸਕਾਰ, ਕੁੜੀ ਮੁੰਡੇ ਲਈ ਜ਼ਰੂਰੀ ਹੈ। ਸ੍ਰੀ ਸਤਿਗੁਰੂ ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਵਿਧਾਨ ਜ਼ਰੂਰੀ ਕਾਇਮ ਕੀਤਾ ਹੈ, ਜਿਸ ਦੀ ਪਾਲਨਾ ਅਜ ਤੀਕ ਹੁੰਦੀ ਆ ਰਹੀ ਹੈ, ਭਾਵੇਂ ਕੁੜੀ ਮੁੰਡੇ ਨੇ ਅਗੇ ਇਸ ਤੋਂ ਪਹਿਲਾਂ ਵੀ ਅੰਮ੍ਰਿਤ ਕਿਉਂ ਨਾ ਛਕਿਆ ਹੋਵੇ।

ਨਾਮਧਾਰੀ ਮਰਯਾਦਾ ਅਨੁਸਾਰ ਧਾਰਮਕ ਕੰਮ ਦੇ ਆਰੰਭ ਤੋਂ ਪਹਿਲਾਂ ਮਨ ਤਨ ਦੀ ਸ਼ੁਧਤਾ ਅਵੱਸ਼ ਹੀ ਕਲਪਿਤ ਕੀਤੀ ਗਈ ਹੈ, ਮਨੁਖ ਭੁਲਣਹਾਰ, ਗਲਤੀਆਂ ਦਾ ਮੁਜੱਸਮਾ ਹੈ, ਮਨੁਖ ਜੀਵਨ ਵਿਚ ਗਲਤੀ ਹੋਣੀ ਸੁਭਾਵਕ ਹੈ, ਅਭੁਲ ਤੇ ਕੇਵਲ ਗੁਰੂ ਕਰਤਾਰ ਹੀ ਹੈ, ਭੁਲ ਦਾ ਪ੍ਰਤੀਕਾਰ 'ਨਾਮ ਅੰਮ੍ਰਿਤ' ਹੈ।

ਜੋ ਸਜਨ ਇਹ ਤੁਕ ਪੜ੍ਹਕੇ 'ਨਾਨਕ ਅੰਮ੍ਰਿਤ ਏਕ ਹੈ ਦੂਜਾ ਅੰਮ੍ਰਿਤ ਨਾਹਿ' ਦੁਬਾਰਾ ਅੰਮ੍ਰਿਤ ਪਾਨ ਕਰਨ ਦੀ ਵਿਰੋਧਤਾ ਕਰਦੇ ਹਨ, ਉਹ ਇਹ ਭੁਲ ਜਾਂਦੇ ਹਨ ਕਿ ਇਸ ਤੁਕ ਦੇ ਰਚਨਹਾਰ ਅੰਮ੍ਰਿਤ ਦਾਤੇ ਗੁਰੂ ਦੇਵ ਨਹੀਂ ਸਗੋਂ ਇਹ ਅੰਮ੍ਰਿਤ ਈਜਾਦ ਹੋਣ ਤੋਂ ਬਹੁਤ ਪਹਿਲਾਂ ਦੀ ਹੈ, ਜਦ ਅਜੇ ਸਿਖ-ਸੰਸਾਰ ਵਿਚ ਅੰਮ੍ਰਿਤ ਦੀ ਮਰਯਾਦਾ ਪ੍ਰਚਲਤ ਵੀ ਨਹੀਂ ਸੀ ਹੋਈ। ਗੁਰਬਾਣੀ ਵਿਚ ਤੇ 'ਅੰਮ੍ਰਿਤ-ਨਾਮ' ਦੀ ਉਪਮਾ ਹੈ 'ਅੰਮ੍ਰਿਤ ਨਾਮ ਠਾਕਰ ਕਾ ਪਾਇਓ', 'ਨਾਮ ਅੰਮ੍ਰਿਤ ਜਿਸ ਹਿਰਦ ਮਹਿ ਵਸਿਆ' ਆਦਿ। ਫਿਰ ਇਸ ਅਨੁਸਾਰ ਤੇ 'ਨਾਮ' ਗੁਰ-ਮੰਤ੍ਰ ਬਿਨਾਂ ਹੋਰ ਅੰਮ੍ਰਿਤ ਦੀ ਲੋੜ ਹੀ ਕੋਈ ਨਹੀਂ ? ਪਰ ਖਾਲਸਾ ਪੰਥ ਵਿਚ 'ਨਾਮ' ਤੇ 'ਅੰਮ੍ਰਿਤ' ਦੋਵੇਂ ਜ਼ਰੂਰੀ ਹਨ।

ਕਲੀ-ਕਾਲ ਵਿਚ ਮਨੁਖ ਦੀ ਆਯੂ ਸੌ ਸਾਲ ਕਲਪਿਤ ਕੀਤੀ ਗਈ ਹੈ, ਫਿਰ ਭਾਵੇਂ ਕੋਈ ਸਿਰੇ ਚੜ੍ਹੇ ਜਾਂ ਨਾ ਪਰ ਬੰਧਾਨ ਸੌ ਸਾਲ ਹੈ।

ਜਿਸ ਦੀ ਵੰਡ ਕਰਦਿਆਂ ਭਾਰਤੀ ਸੰਸਕ੍ਰਿਤਕ ਮਰਯਾਦਾ ਨੇ ਇਸ ਦੇ ਚਾਰ ਖੰਡ ਭਾਵ ਹਿਸੇ ਕੀਤੇ ਹਨ। ੧. ਵਿਦਿਆਰਥੀ ਬ੍ਰਹਮਚਾਰੀ ੨. ਗ੍ਰਸਥੀ ੩. ਬਾਨ ਪ੍ਰਸਤ ੪. ਸੰਨਿਆਸ, ਹਰੇਕ ਖੰਡ ਦੀ ਮਰਯਾਦਾ ਵਖੋ ਵਖ ਦਸਦਿਆਂ ਹੋਇਆਂ ਵੀ, ਇਕ ਮਰਯਾਦਾ ਸਭਨਾਂ ਖੰਡਾਂ ਦੀ ਸਮੁਚੀ ਦਰਸਾਈ ਹੈ, ਉਹ ਹੈ ਯਗ ਹਵਨ ਤੇ ਸਰੀਰਕ ਸ਼ੁਧੀ। ਇਹ ਸਰਬ ਪ੍ਰਿਥਮ ਹੈ। ਇਸ ਦੇ ਕੀਤਿਆਂ ਬਿਨਾਂ ਕੋਈ ਮਰਯਾਦਾ ਨਹੀਂ ਹੋ ਸਕਦੀ।

ਵਿਵਾਹ ਜਾਂ 'ਅਨੰਦ ਵਿਵਾਹ' ਸੰਸਕਾਰ ਬ੍ਰਹਮਚਰਯ ਆਸ਼ਰਮ ਜਾਂ ਪਹਿਲਾਂ ਖੰਡ ਸਮਾਪਤ ਕਰਕੇ ਦੂਜੇ ਵਿਚ ਪ੍ਰਵੇਸ਼ ਕਰਨਾ ਜ਼ਰੂਰੀ ਹੋਇਆ ਕਰਦਾ ਹੈ। ਇਸ ਤੋਂ ਪਹਿਲਾਂ ਕਿ ਮਨੁਖ ਇਸ ਵਿਚ ਪ੍ਰਵੇਸ਼ ਕਰੇ ਤਨ ਮਨ ਦੀ ਸ਼ੁਧੀ ਜ਼ਰੂਰੀ ਹੈ। ਸਰੀਰ ਸ਼ੁਧੀ ਲਈ ਸ੍ਵਛ ਪਵਿਤ੍ਰ ਵਸਤ੍ਰ, ਸਕੇਸ਼ ਸ਼ਨਾਨ, ਆਤਮਕ ਪਵਿਤ੍ਰਤਾ ਲਈ, ਅੰਮ੍ਰਿਤ ਪਾਨ. ਨਾਮ-ਬਾਣੀ ਦਾ ਉਚਾਰਨ ਆਦਿ ਸਮੇਂ ਦੇ ਸਤਿਗੁਰੂ ਦੇ ਹੁਕਮ ਦੀ ਪਾਲਨਾ।

ਨਾਮਧਾਰੀ ਮਰਯਾਦਾ ਵਿਚ ਤੇ ਅਖੰਡ ਪਾਠ ਦੇ ਆਰੰਭ ਤੋਂ ਪਹਿਲਾਂ ਗ੍ਰੰਥੀ, ਧੂਪੀਏ, ਲਾਂਗਰੀ, ਪਹਿਰੂ ਜਿਸ ਨੇ ਵੀ ਪਾਠ ਵਿਚ ਕੋਈ ਸੇਵਾ ਨਿਭਾਹੁਣੀ ਹੋਵੇ ਅੰਮ੍ਰਿਤ ਸੰਸਕਾਰ ਕੀਤਾ ਜਾਂਦਾ ਸੀ। ਇਹੋ ਗਲ ਨਹੀਂ ਜਦ ਕਦੇ ੧੦੧ ਅਖੰਡ ਪਾਠ ਕਰਨੇ ਹੁੰਦੇ ਹਨ ਤਦ ਪੰਜ ਪਾਠ ਸਮਾਪਤ ਕਰਕੇ, ਇਕ ਦਿਨ ਪਾਠ ਦੀ ਸੇਵਾ ਕਰਨ ਵਾਲੇ ਸਾਰੇ ਸਜਨਾਂ ਨੂੰ ਅਵਕਾਸ਼ ਜਾਂ ਛੁਟੀ ਦਿਤੀ ਜਾਂਦੀ ਸੀ, ਉਹ ਵਸਤ੍ਰ ਆਦਿ ਧੋ ਲੈਣ ਕਸਾਂ ਨੂੰ ਗਰੀ ਜਾਂ ਰੇਠਿਆਂ ਨਾਲ, ਸਾਬਣ ਨਹੀਂ, ਸਾਫ ਕਰ ਲੈਣ ਦਰਬਾਰ ਦੇ ਰੁਮਾਲ ਧੋਣੇ, ਜੇ ਉਹ ਰੇਸ਼ਮੀ ਨਾ ਹੋਣ, ਮੰਜੀ ਸਾਹਿਬ ਦਾ ਅਸ਼ਨਾਨ ਕਰਾਕੇ ਅਗਲਾ ਪਾਠ ਆਰੰਭ ਕਰਨ ਤੋਂ ਪਹਿਲਾਂ ਗਰੰਥੀਆਂ ਨੂੰ ਅੰਮ੍ਰਿਤ ਛਕਾਇਆ ਜਾਣਾ ਅਵਸ਼ਕ ਹੈ, ਤਾਂ ਕਿ ਪਾਠ ਵਿਚ ਕਿਸੇ ਪ੍ਰਕਾਰ ਦਾ ਕੋਈ ਵਿਘਨ ਉਪਸਥਿਤ ਨਾ ਹੋ ਸਕੇ। ਇਹਨਾਂ ਪਵਿਤਰ ਧਾਰਮਕ ਰੀਤਾਂ ਰਸਮਾਂ ਨੂੰ ਜਿਤਨਾ ਡਰ ਕੇ, ਪਵਿਤ੍ਰਤਾ ਸਹਿਤ, ਰਹਿਤ ਮਰਯਾਦਾ ਅਨੁਸਾਰ, ਸਚ, ਸੁਚ, ਸੰਜਮ ਨਾਲ ਸਰੰਜਾਮ ਦਿਤਾ ਜਾਇ

ਉਤਨਾ ਥੋੜਾ ਹੈ ਅਤੇ ਜ਼ਰੂਰੀ ਹੈ।

ਅੰਮ੍ਰਿਤ ਸੰਸਕਾਰ ਅਨੰਦ ਸਮੇਂ ਕਰਨਾ ਜ਼ਰੂਰੀ ਹੈ, ਤਾਂ ਕਿ ਜਿਸ ਦੂਜੇ ਆਸ਼ਰਮ ਵਿਚ ਮੁੰਡਾ ਕੁੜੀ ਪ੍ਰਵਿਸ਼ਟ ਹੋਣ ਲਗੇ ਹਨ, ਉਹ ਨਿਰ-ਵਿਘਨਤਾ ਨਾਲ ਸੰਪੂਰਨ ਕਰ ਸਕਣ। ਇਸ ਸੰਸਕਾਰ ਬਿਨਾਂ ਅਨੰਦ ਦੀ ਰਸਮ ਅਪੂਰਣ ਹੀ ਕਹੀ ਜਾ ਸਕਦੀ ਹੈ, ਇਸ ਦੀ ਸੰਪੂਰਣਤਾ ਲਈ ਤਨ ਮਨ ਸਰੀਰ ਆਤਮਾ ਦੀ ਸ਼ੁਧੀ, ਸਤਿਗੁਰੂ ਚਰਨਾਂ ਦਾ ਧਿਆਨ, ਸਮੇਂ ਦੇ ਸਤਿਗੁਰੂ ਦੇ ਹੁਕਮ ਦੀ ਪਾਲਨਾ, ਮਾਨਵ ਜੀਵਨ ਦਾ ਕਲਿਆਣ ਕਾਰੀ ਕਰਤੱਵ ਹੈ। ਜਿਸ ਨੂੰ ਕਰਨ ਸਮੇਂ ਕੋਈ ਉਜਰ, ਕੋਈ ਬਹਿਸ, ਕੋਈ ਦਲੀਲ ਨਹੀਂ ਕਾਰਗਰ ਹੋ ਸਕਦੀ, ਬਸ ਜੋ ਸਤਿਗੁਰੂ ਦੀ ਆਗਿਆ ਹੈ, ਉਸ ਦਾ ਸਿਰੋ ਧਾਰਯ ਕਰਨਾ ਹੀ ਸਿਖ ਦਾ ਫਰਜ ਹੈ–'ਗੁਰ ਕਹਿਆ ਸਾ ਕਾਰ ਕਮਾਵਹੁ' ਦਾ ਵਿਧਾਨ ਗੁਰੂ ਬਾਣੀ ਨੇ ਕਾਇਮ ਕੀਤਾ ਹੀ ਹੋਇਆ ਹੈ, ਕੇਵਲ ਉਸ ਤੇ ਅਮਲ ਕਰਨਾ ਉਸ ਨੂੰ ਮੰਨਣਾ ਹੀ ਜ਼ਰੂਰੀ ਹੈ। ਮਨੁਖ ਦੇ ਬਹੁਤੇ ਧਾਰਮਕ ਸੰਸਕਾਰ, ਤਰਕ ਤੇ ਨਿਰਭਰ ਨਾ ਹੋ ਕੇ ਸ਼ਰਧਾ ਵਿਸ਼ਵਾਸ਼, ਯਕੀਨ ਤੇ ਭਰੋਸੇ ਤੇ ਨਿਰਭਰ ਹਨ, ਤਰਕ ਤੇ ਬਹੁਤੇ ਅਸੂਲ ਸ਼ਾਇਦ ਕਿਸੇ ਮਜ਼ਬ ਦੇ ਵੀ ਟਿਕ ਨਾ ਸਕਣ ?

ਸ੍ਰੀ ੧੦੮ ਹਜ਼ੂਰ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ–ਜਿਸ ਕੋਲ ਬਹੁਤ ਸ਼ਕਤੀ-ਸ਼ਾਲੀ ਦੂਰਬੀਨ ਹੋਵੇ ਉਹ ਆਪਣੇ ਤੋਂ ਦੂਰ ਦੀਆਂ ਚੀਜ਼ਾਂ ਆਪਣੇ ਕੋਲ ਵੇਖ ਕੇ ਸਾਰੀ ਗਲ ਦਸਦਾ ਜਾਂਦਾ ਹੈ, ਪਰ ਜਿਸ ਦੀਆਂ ਅਖਾਂ ਦੀ ਜੋਤੀ ਕਮਜ਼ੋਰ ਹੋਵੇ ਉਹ ਕੋਲ ਦੀ ਚੀਜ਼ ਵੀ ਨਹੀਂ ਵੇਖ ਸਕਦਾ, ਤਿਵੇਂ ਸਤਿਗੁਰੂ ਦੂਰ ਦ੍ਰਿਸ਼ਟਾ ਭੂਤ-ਭਵਿਖ-ਵਰਤਮਾਨ ਦਾ ਜਾਣੂੰ ਹੁੰਦਾ ਹੈ, ਜੋ ਉਸ ਦਾ ਫੁਰਮਾਨ ਹੋਵੇ ਉਸ ਦੀ ਪਾਲਨਾ ਹੀ ਸਿਖੀ ਸਿਖਿਆ ਦਾ ਵੀਚਾਰ ਹੈ। ਤਰਕ ਲਈ ਸਿਖੀ ਵਿਚ ਕੋਈ ਸਥਾਨ ਨਹੀਂ। ਇਸ ਲਈ ਅੰਮ੍ਰਿਤ ਪਾਨ ਕਰਨਾ, ਸਤਿਗੁਰੂ ਰਾਮ ਸਿੰਘ ਭਾਰਤ ਰਖਕ ਦਾ ਹੁਕਮ ਹੈ, ਜੋ ਇਸ ਅਨੰਦ-ਵਿਵਾਹ ਸੰਸਕਾਰ ਦੀ ਸੰਪੂਰਣਤਾ ਦਾ ਲਖਾਇਕ ਹੈ।

ਅੰਤ ਵਿਚ ਮੈਂ ਨਾਮਧਾਰੀ ਪੰਥ ਦੇ ਅਤੇ ਸਾਹਿਤ ਸਾਗਰ ਦੇ 'ਸਾਹਿਤ-ਸਰੋਜ' ਸੰਤ ਇੰਦਰ ਸਿੰਘ ਚੱਕ੍ਰਵਰਤੀ ਜੀ ਦਾ ਬਹੁਤ ਹੀ ਕ੍ਰਿਤੱਗ ਹਾਂ, ਜਿਹਨਾਂ ਦੀਆਂ ਲਿਖਤਾਂ ਨੇ ਨਾਮਧਾਰੀ ਸਾਹਿਤ ਸਾਗਰ ਨੂੰ ਭਰਿਆ ਹੈ। ਅਜ ਦਾ ਲਿਖਾਰੀ ਤੇ ਪ੍ਰਚਾਰਕ ਉਹਨਾਂ ਦੀਆਂ ਲਿਖਤਾਂ ਤੋਂ ਹੀ ਅਗਵਾਈ ਲੈ ਰਿਹਾ ਹੈ ਅਤੇ ਅਗੋਂ ਵੀ ਉਹ ਸਾਡਾ ਪਥ ਪ੍ਰਦਰਸ਼ਨ ਕਰਦੀਆਂ ਰਹਿਣਗੀਆਂ।

ਸ੍ਰੀ ੧੦੮ ਹਜ਼ੂਰ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ ਨਾਮਧਾਰੀ ਪੰਥ ਦੇ ਇਤਿਹਾਸ ਦੀ ਸੰਪੂਰਣ ਵਾਕਫੀ ਅਸੀਂ ਰਖਦੇ ਹਾਂ ਅਤੇ ਸਾਥੋਂ ਉਤਰਕੇ ਸੰਤ ਇੰਦਰ ਸਿੰਘ ਚੱਕ੍ਰਵਰਤੀ ਨੂੰ ਹੈ।

ਸੰਤ ਜੀ ਨੇ ਮੇਰੀ ਬਿਨੈ ਪ੍ਰਵਾਨ ਕਰਦਿਆਂ ਪੁਸਤਕਾ ਦੀ ਅਵਤਰਣਿਕਾ ਲਿਖੀ ਅਤੇ ਹੋਰ ਵੀ ਗੁਰੂ ਮਤ ਸਬੰਧੀ ਕਈ ਇਕ ਸੁਝਾ ਦਿਤੇ ਅਤੇ ਯੋਗ ਸੁਧਾਈ ਕਰਕੇ ਮੈਨੂੰ ਆ ਭਾਰੀ ਬਣਾਇਆ।

ਪਿਛਲੇਰੇ ਸਾਲ ਸੰਤ ਜੀ ਪੁਨੀਤ 'ਅੜਬੰਗੀ' ਇਤਿਹਾਸਕ ਉਪਨਿਆਸ ਜੋ ਨਾਮਧਾਰੀ ਪੰਥ ਨਾਲ ਸਬੰਧ ਰਖਦਾ ਹੈ, ਉਸ ਸਾਲ ਦੀ ਸਰਵੋਤਮ ਪੁਸਤਕ ਵਿਚਾਰ ਕਰਕੇ ਪੰਜਾਬ ਸਮੀਖਿਆ ਬੋਰਡ ਜਲੰਧਰ ਨੇ, ਸੰਤ ਜੀ ਨੂੰ, ਸੈਕਿੰਡ ਇਨਾਮ ਦੇ ਕੇ ਸਨਮਾਨਿਆ। ਇਸ ਬੋਰਡ ਵਿਚ ਨਾਮਧਾਰੀ ਆਪ ਇਕਲੇ ਹੀ ਹਨ।

੩੧ ਦਸੰਬਰ ੧੯੬੦ ਦੇ ਛੇਵੇਂ ਵਾਰਸ਼ਿਕ ਸਮਾਗਮ, ਜੋ ਪ੍ਰਸਿਧ ਇਤਿਹਾਸ ਲੇਖਕ ਗਿਆਨੀ ਗਿਆਨ ਸਿੰਘ ਜੀ ਦੀ ਸਿਮ੍ਰਤੀ ਵਿਚ, ਉਹਨਾਂ ਦੇ ਜਨਮ ਦੇ ਨਗਰ ਲੌਂਗੋਵਾਲ ਜ਼ਿਲਾ ਸੰਗਰੂਰ ਵਿਚ ਹੋਇਆ ਸੀ, ਜਿਸ ਦੀ ਪ੍ਰਧਾਨਗੀ ਪੰਜਾਬ ਦੇ ਸ਼ਿਖਸ਼ਾ ਮੰਤਰੀ ਅਮਰ ਨਾਥ ਜੀ ਵਿਦਿਆਲੰਕਾਰ ਕਰ ਰਹੇ ਸਨ ਅਤੇ ਜਿਸ ਵਿਚ ਸ੍ਰੀ ੧੦੮ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਵੀ ਪਧਾਰੇ ਸਨ 'ਪੰਜਾਬੀ ਸਾਹਿਤ ਸਭਾ ਬਰਨਾਲਾ' ਨੇ ਆਪ ਜੀ ਨੂੰ ਸਨਮਾਨਤ ਕਰਦਿਆਂ ਆਪਣਾ 'ਸਾਹਿਤ-

ਸਰੋਜ' ਪਦ ਪ੍ਰਦਾਨ ਕੀਤਾ।

ਹੁਣੇ ਹੁਣੇ ੨੦.੧੦.੯੩ ਨੂੰ ਪੰਜਾਬੀ ਲਿਖਾਰੀ ਸਭਾ ਬਰਨਾਲ ਨੇ ਆਪਣੇ ਵਾਰਸ਼ਿਕ ਸਮਾਰੋਹ ਵਿਚ ਸੰਤ ਜੀ ਦੀਆਂ ਸਾਹਿਤਕ ਸੇਵਾਵ ਦੀ ਕਦਰ ਕਰਦਿਆਂ ਇਕ 'ਅਭਿਨੰਦਨ ਗ੍ਰੰਥ' ਭੇਟ ਕੀਤਾ ਹੈ। ਜਿਸ ਵਿ ਕੋਈ ੨੦–੨੫ ਵਿਦਵਾਨਾਂ ਦੇ ਲੇਖ, ਸ੍ਰੀ ਸਤਿਗੁਰੂ ਜੀ ਦੀ ਅਸ਼ੀਰਵਾ ਆਦਿ ਸਮੇਤ, ਸੰਤ ਜੀ ਦੀ ਹਰ ਇਕ ਸਾਹਿਤਕ ਘਾਲ ਦਾ ਵਿਸ਼ਲੇਸ਼ਣ ਕਰਦਿਆਂ ਲਿਖੇ ਗਏ ਹਨ। ਜੋ ਆਮ ਤੌਰ ਤੇ ਗੈਰ-ਨਾਮਧਾਰੀ ਹੀ ਹਨ, ਅਜ ਤੀਕਰ ਆਪ ਜੀ ਦੀਆਂ ੧੮ ਕਿਤਾਬਾਂ, ਨਾਵਲ, ਨਾਟਕ, ਮਹਾਂ ਕਾਵਿ, ਅਲੋਚਨਾਤਮਕ, ਲੇਖ ਆਦਿ ਦੀਆਂ ਛਪ ਚੁਕੀਆਂ ਹਨ। ਜਿਸ ਤੋਂ ਸਾਹਿਤ-ਸੰਸਾਰ ਵਰੋਸਾਉ ਰਿਹਾ ਹੈ, ਜੋ ਅਜੇ ਹੋਰ ਵੀ ਲਿਖਤਾਂ ਸਾਨੂੰ ਦੇਣ ਦੀ ਰੀਝ ਰਖਦੇ ਹਨ, ਸਤਿਗੁਰੂ ਉਹਨਾਂ ਦਾ ਸੰਕਲਪ ਸੰਪੂਰਨ ਕਰੇ।

ਜੇ ਮੇਰੀ ਇਸ ਪੁਸਤਕਾ ਤੋਂ ਆਮ ਸਿਖ ਸੰਸਾਰ ਤੇ ਜਨ ਸਾਧਾਰਨ ਦੇ ਗਿਆਨ ਵਿਚ ਕੁਝ ਵੀ ਨਵੀਂ ਵਾਕਫੀਅਤ ਹੋਈ ਤਦ ਮੈਂ ਆਪਣਾ ਪ੍ਰਯਾਸ ਤੇ ਮਿਹਨਤ ਸਫਲੀ ਸਮਝਾਂਗਾ। ਇਸ ਵਿਚ ਜੋ ਅਛਾ ਹੈ ਉਹ ਮੇਰੇ ਹਲਤ ਮਲਤ ਦੇ ਮਾਲਕ ਲੌਵਾਲੀ ਸਤਿਗੁਰੂ ਜੀ ਦੀ ਨਜ਼ਰ ਮਿਹਰ ਸਦਕਾ ਹੈ ਜੋ ਉਕਾਈ ਹੈ, ਉਹ ਮੇਰੀ ਅਲਿਪ ਬੁਧੀ ਦਾ ਕਾਰਣ ਹੈ, ਜਿਸ ਦੀ ਮੈਂ ਸਨਿਮ੍ਰ ਖਿਮਾਂ ਯਾਚਨਾ ਕਰਦਾ ਹਾਂ।

ਪੀ. ਸ. ਕੰਵਲ ਨੈਰੋਬੀ (ਅਫੀਰਕਾ)